


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਜੁਲਾਈ-ਅਗਸਤ 2009

ਅੰਦਰ ਪੜ੍ਹੋ :



10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

**ਸੰਪਾਦਕੀ ਕਾਮੇ (ਆਨਰੇਰੀ)**
ਹਰਭਜਨ ਲੁਧਿਆਣਾ
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਸੁਮੀਤ ਸਿੰਘ
ਵਿਜੈ ਬੰਬੇਲੀ
ਜਸਵੀਰ ਮੋਰੋਂ
ਸੁਖਵੀਰ ਜੋਗਾ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
Ph.: 01821-261338 (O)
Cell : 94174 27538
e-mail : tarkshil@yahoo.co.in

ਟਾਈਪ ਸੈਟਿੰਗ: ਦੀਪਕ ਸੋਨੀ

**ਚੰਦੇ**
ਸਲਾਨਾ : 80 ਰੁਪਏ
ਵਿਦੇਸ਼ : 1000 ਰੁਪਏ
ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ।

*ਸੰਪਰਕ/ਰਚਨਾਵਾਂ ਤੇ ਚੰਦਿਆਂ ਲਈ ਪਤਾ:*
ਮੁੱਖ ਦਫ਼ਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ: 01679-241466

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਐਡਵੋਕੇਟ ਅਵਤਾਰ ਐਸ. ਗੋਂਦਾਰਾ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾ ਕੇ, ਜ਼ਿਲ੍ਹਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।

ਇਸ ਅੰਕ ਤੋਂ ਮੈਗਜ਼ੀਨ ਦੇ ਚਾਰ ਪੰਨੇ ਵਧਾਏ ਜਾ ਰਹੇ ਹਨ। 11 ਸਾਲ ਬਾਅਦ ਕਾਗਜ਼ ਤੇ ਛਪਾਈ ਦੇ ਖਰਚਿਆਂ ਨੂੰ ਧਿਆਨ 'ਚ ਰਖਦਿਆਂ ਸੂਬਾ ਕਮੇਟੀ ਨੇ ਅਗਲੇ ਅੰਕ ਤੋਂ 'ਤਰਕਸ਼ੀਲ' ਦੀ ਕੀਮਤ 15 ਰੁਪਏ ਪ੍ਰਤੀ ਅੰਕ ਕਰਨ ਦਾ ਫ਼ੈਸਲਾ ਲਿਆ ਹੈ। ਸਲਾਨਾ ਚੰਦਾ 80 ਅਤੇ ਵਿਦੇਸ਼ਾਂ ਵਾਸਤੇ 1000 ਰੁਪਏ ਹੋਵੇਗਾ।

ਮੈਗਜ਼ੀਨ ਵਿੱਚ ਛਪਣ ਵਾਲੀ ਸਮੱਗਰੀ ਨਿਮਨਲਿਖਤ ਈ-ਮੇਲ ਪਤਿਆਂ 'ਤੇ ਭੇਜੀ ਜਾਵੇ-
tarkshil@yahoo.co.in, gondarasa@yahoo.com
ramswarn@gmail.com

## ਤਤਕਰਾ



ਮੁੱਖ ਪੰਨੇ ਦਾ ਚਿੱਤਰ:
ਵਿਆਨਾ ਕਾਂਡ ਉਪਰੰਤ ਰੋਹ ਦੇ ਬੇ-ਮੁਹਾਰੇ ਪ੍ਰਗਟਾਅ ਦਾ ਦ੍ਰਿਸ਼

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ ਦੇ ਹੁਕਮ ਨੰਬਰ: 4-93 ਆਡੀਟਰ ਪੰਜਾਬ, ਚੰਡੀਗੜ੍ਹ ਦੇ ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

'ਤਰਕਸ਼ੀਲ ਮੈਗਜ਼ੀਨ' ਪੜ੍ਹਨ ਲਈ log on ਕਰੋ :
www.tarksheel.org

*ਸੰਪਾਦਕੀ*

# ਅੰਨ੍ਹੀ ਗਲੀ

ਸਾਡਾ ਮੁਲਕ ਜਮਾਤੀ, ਜਾਤੀ, ਆਰਥਿਕ ਅਤੇ ਸਭਿਆਚਾਰਕ ਵਿਰੋਧਤਾਈਆਂ ਨਾਲ ਪਰੁੰਨ੍ਹਿਆਂ ਹੋਇਆ ਹੈ।
ਇਹ ਵਿਰੋਧਤਾਈਆਂ ਦਾ ਵਿਸਫੋਟ ਵੱਖ-ਵੱਖ ਸੂਬਿਆਂ ਵਿੱਚ, ਵੱਖ-ਵੱਖ ਸ਼ਕਲਾਂ ਰਾਹੀਂ ਹੁੰਦਾ ਰਹਿੰਦਾ ਹੈ। ਉੱਤਰ
ਪੂਰਬੀ ਸੂਬਿਆਂ ਤੋਂ ਲੈ ਕੇ ਮਹਾਂਰਾਸ਼ਟਰ ਤੱਕ ਇਹ ਸ਼ਾਵਨਵਾਦੀ ਰੂਪ ਵਿਚ ਪ੍ਰਗਟ ਹੁੰਦਾ ਹੈ ਤਾਂ ਮੱਧ ਭਾਰਤ ਵਿੱਚ ਹਿੰਦੂ-
ਮੁਸਲਿਮ ਟਕਰਾ ਅਤੇ ਦੱਖਣੀ ਭਾਰਤ ਵਿਚ ਹਿੰਦੂ-ਇਸਾਈ ਵਿਰੋਧ ਵਜੋਂ ਸਿਰ ਚੁੱਕਦਾ ਹੈ। ਘਟਨਾਕ੍ਰਮ ਦੱਸਦੇ ਹਨ, ਕਿ
ਇਹਨਾਂ ਵਿਸਫੋਟਾਂ ਨੂੰ ਜਾਣ-ਬੁੱਝ ਕੇ ਵਿਕਸਿਤ ਹੋਣ ਦਿੱਤਾ ਜਾਂਦਾ ਹੈ। ਹਥਿਆਰ ਬੰਦ ਮੁਜ਼ਾਹਰਿਆਂ, ਅੱਗਜਨੀਆਂ,
ਮਾਰ-ਧਾੜ, ਲੁੱਟ-ਖੋਹ, ਕਤਲ, ਕਰਫ਼ਿਊ ਅਤੇ ਜਨਤਕ ਜਾਇਦਾਦ ਦੀ ਤਬਾਹੀ ਦੇ ਆਪ ਮੁਹਾਰੇ ਫੁਟਾਰਿਆਂ ਬਾਅਦ
ਸਭ ਕੁਝ ਸ਼ਾਂਤ ਹੋ ਜਾਂਦਾ ਹੈ। ਕੁਝ ਅਨਸਰ ਗ੍ਰਿਫ਼ਤਾਰ ਕੀਤੇ ਜਾਂਦੇ ਹਨ। ਪੀੜਤਾਂ ਨੂੰ ਸਰਕਾਰ ਮੁਆਵਜ਼ਾ ਐਲਾਨ
ਕਰਦੀ ਹੈ। ਸਰਵ-ਪਾਰਟੀ ਮੀਟਿੰਗਾਂ ਤੋਂ ਬਾਅਦ ਵੱਖ-ਵੱਖ ਪਾਰਟੀਆਂ ਸ਼ਾਂਤੀ ਜਲੂਸ ਕੱਢਦੀਆਂ ਹਨ। ਇਹ ਅਜਿਹਾ
ਸਿਲਸਿਲਾ ਹੈ ਜੋ ਵਾਰ-ਵਾਰ ਦੁਹਰਾਇਆ ਜਾਂਦਾ ਹੈ ਅਤੇ ਭਵਿੱਖ ਵਿੱਚ ਵੀ, ਵੱਖ-ਵੱਖ ਸੂਬਿਆਂ 'ਚ ਪਹਿਲਾਂ ਵਾਂਗ
ਹੀ ਇਸ ਦੇ ਦੁਹਰਾਏ ਜਾਣ ਦੀਆਂ ਪੱਕੀਆਂ ਸੰਭਾਵਨਾਵਾਂ ਹਨ। ਇਹਨਾਂ ਵਿਸਫੋਟਾਂ ਦਾ ਇੱਕ ਵਿਲੱਖਣ ਲੱਛਣ ਇਹ
ਹੈ ਕਿ ਕਾਰਕੁਨ ਅਤੇ ਪੈਰੋਕਾਰ ਐਕਸ਼ਨ ਪਹਿਲਾਂ ਕਰਦੇ ਹਨ ਅਤੇ ਕਾਫ਼ੀ ਕੁਝ ਵਾਪਰਨ ਤੋਂ ਬਾਅਦ, ਉਹਨਾਂ ਦੇ ਆਗੂ
ਨਮੂਦਾਰ ਹੁੰਦੇ ਹਨ। ਉਹ ਸ਼ਾਂਤੀ ਮਾਰਚ ਕੱਢਦੇ ਹਨ ਅਤੇ ਆਪਸੀ ਭਾਈਚਾਰਾ ਬਣਾਈ ਰੱਖਣ ਦੀ ਅਪੀਲ ਕਰਦੇ ਹਨ,
ਜਿਹੜੀ ਕਿ ਆਮ ਤੌਰ 'ਤੇ ਕੁਝ ਸਮੇਂ ਲਈ ਮੰਨ ਲਈ ਜਾਂਦੀ ਹੈ। ਸੁਆਲ ਪੈਦਾ ਹੁੰਦਾ ਹੈ ਕਿ ਸ਼ਰਾਰਤੀ ਅਨਸਰਾਂ ਦੀ
ਹੱਲਾਸ਼ੇਰੀ ਨਾਲ ਹਾਲਾਤ ਨੂੰ ਵਿਸਫੋਟਕ ਕਿਉਂ ਬਣਨ ਦਿੱਤਾ ਜਾਂਦਾ ਹੈ ? ਰੋਹ ਅਤੇ ਵਿਦਰੋਹ ਦੇ ਪ੍ਰਗਟਾਅ ਨੂੰ ਆਪਾ
ਮਾਰੂ ਕਾਰਵਾਈਆਂ 'ਚ ਕਿਉਂ ਰੂਪਾਂਤਰਿਤ ਹੋਣ ਦਿੱਤਾ ਜਾਂਦਾ ਹੈ ? ਮੁੱਖ ਧਾਰਾ ਦੇ ਆਗੂ, ਅਗਵਾਈ ਦੇਣ ਦੀ ਥਾਂ,
ਪਿਛਲੱਗਾਂ ਵਾਲਾ ਵਿਵਹਾਰ ਕਿਉਂ ਕਰਦੇ ਹਨ। ਹਾਲ ਹੀ ਵਿਚ ਪੰਜਾਬ ਵਿਚ ਵਾਪਰੀਆਂ ਘਟਨਾਵਾਂ ਦੀ ਰੌਸ਼ਨੀ ਵਿਚ
ਇਹਨਾਂ ਸੁਆਲਾਂ ਨੂੰ ਸੰਬੋਧਿਤ ਹੋਣ ਦੀ ਲੋੜ ਹੈ। ਵਿਆਨਾ ਕਾਂਡ ਤੋਂ ਬਾਅਦ 24 ਘੰਟਿਆਂ ਵਿਚ ਪੰਜਾਬ ਵਿਚ
ਲੱਗਭਗ 30.5 ਕਰੋੜ ਦੀ ਸਰਕਾਰੀ ਅਤੇ ਗੈਰ-ਸਰਕਾਰੀ ਜਾਇਦਾਦ ਨਸ਼ਟ ਹੋਣ ਦਾ ਸਰਕਾਰੀ ਅੰਦਾਜ਼ਾ ਹੈ ਜਦੋਂ ਕਿ
ਗੈਰ-ਸਰਕਾਰੀ ਸੰਗਠਨਾਂ ਨੇ ਇਸ ਨੁਕਸਾਨ ਨੂੰ 8 ਹਜ਼ਾਰ ਕਰੋੜ ਕਰਾਰ ਦਿੱਤਾ ਹੈ। ਇਹ ਰਾਜਕੀ ਹਿੰਸਾ ਦਾ ਮਸਲਾ
ਨਹੀਂ। ਆਮ ਲੋਕ ਆਪਣੇ ਹੀ ਭਰਾਵਾਂ ਦੇ ਹੱਥੋਂ ਬੇ-ਆਰਾਮੀ ਤੇ ਬੇ-ਹੁਰਮਤੀ ਦਾ ਸ਼ਿਕਾਰ ਹੋਏ। ਰੋਹ ਅਤੇ ਵਿਦਰੋਹ ਦੇ
ਸਾੜ-ਫੂਕ ਅਤੇ ਭਰਾ ਮਾਰ ਵਰਗੇ ਆਪ ਮੁਹਾਰੇ ਪ੍ਰਗਟਾਵਾਂ ਵੇਲੇ ਉਪਰੋਕਤ ਆਗੂ ਕਿੱਥੇ ਸਨ ? ਬਾਅਦ ਵਿੱਚ ਸ਼ਾਂਤੀ
ਮਾਰਚਾਂ ਦੀ ਅਗਵਾਈ ਕਾਰਨ ਦੀ ਥਾਂ, ਪਹਿਲਾਂ ਅਗਵਾਈ ਦੇਣ ਤੋਂ ਉਹ ਟਾਲਾ ਕਿਉਂ ਵੱਟਦੇ ਰਹੇ ? ਕੀ ਉਹ ਆਗੂ
ਬਣਨ ਜਾਂ ਅਖਵਾਉਣ ਦੇ ਹੱਕਦਾਰ ਵੀ ਹਨ ? ਇੱਕ ਵਿਸਫੋਟ ਵਾਪਰਨ ਤੋਂ ਬਾਅਦ ਦੂਸਰੇ ਵਿਸਫੋਟ ਦੇ ਪਨਪਣ ਤੱਕ
ਉਹਨਾਂ ਦਾ ਕੀ ਰੋਲ ਹੁੰਦਾ ਹੈ ? ਬਾਕੀ ਸੁਆਲਾਂ ਦੇ ਨਾਲ-ਨਾਲ ਇਹ ਇਹੀ ਨੁਕਤਾ ਹੈ ਜਿੱਥੇ ਫ਼ੋਕਸ ਕਰਨ ਦੀ ਲੋੜ ਹੈ।
ਇਹਨਾਂ ਪਿਛਲਖੁਰੇ ਆਗੂਆਂ ਦਾ ਸਰੋਕਾਰ ਆਪਣੇ ਪੈਰੋਕਾਰਾਂ ਨੂੰ ਉਹਨਾਂ ਦੇ ਦੁੱਖਾਂ ਤੋਂ ਨਿਜ਼ਾਤ ਦਿਵਾਉਣਾ ਨਹੀਂ ਸਗੋਂ
ਉਹਨਾਂ ਦੇ ਦੁੱਖਾਂ ਅਤੇ ਭਾਵਨਾਵਾਂ ਨੂੰ ਕੈਸ਼ ਕਰਨਾ ਹੈ। ਉਹਨਾਂ ਨੂੰ ਆਰਥਕ, ਭਾਸ਼ਾਈ ਅਤੇ ਇਲਾਕਾਈ ਇਕਾਈਆਂ
'ਚ ਵੰਡ ਕੇ ਭਰਾ ਮਾਰ ਜੰਗ ਦੀ ਅੰਨ੍ਹੀ ਗਲੀ 'ਚ ਸੁੱਟਣਾ ਹੈ। ਸਰਕਾਰ, ਮੁਲਕ ਅਤੇ ਲੋਕਾਂ ਦੇ ਵਖਰੇਵੇਂ ਨੂੰ ਰਲ-ਗਡ
ਕਰਨਾ ਹੈ। ਪਿਛਲਖੁਰੇ ਆਗੂਆਂ ਨੂੰ ਤਾਂ ਆਪਣੇ ਰੋਲ ਅਤੇ ਮਨਸ਼ਿਆਂ ਬਾਰੇ ਪੂਰਾ ਪਤਾ ਹੁੰਦਾ ਹੈ ਇਸ ਲਈ ਉਹ
ਆਪਣੇ ਮਿਸ਼ਨ ਵਿੱਚ ਪੂਰੇ ਕਾਮਯਾਬ ਹਨ। ਪਾਈਆਂ ਹੋਈਆਂ ਜਾਅਲੀ ਵੰਡੀਆਂ ਦੇ ਆਸਰੇ ਉਹਨਾਂ ਨੇ ਆਪੋ-
ਆਪਣੀ ਚੌਧਰ ਬਣਾ ਰੱਖੀ ਹੈ ਅਤੇ ਰੱਖਿਅਕ ਹੋਣ ਦਾ ਭਰਮ ਵੀ ਪਾਲ ਰੱਖਿਆ ਹੈ। ਉਹਨਾਂ ਦਾ ਕੰਮ ਗੈਰ-
ਉਪਜਾਊ, ਆਪਾ ਮਾਰੂ ਮੁੱਦਿਆਂ ਨੂੰ ਚੁਆਤੀ ਲਾਉਣਾ ਤੇ ਹਵਾ ਦੇਣਾ ਹੈ। ਇਸ ਲਈ ਇਸ ਅੱਗ ਬਾਲਣ ਬਣ ਰਹੇ
ਲੋਕਾਂ ਅਤੇ ਪੈਰੋਕਾਰਾਂ ਨੂੰ ਸਮਝਣ ਅਤੇ ਸਮਝਾਉਣ ਦੀ ਲੋੜ ਹੈ ਕਿ ਉਹ ਵੀ ਸਹੀ-ਗਲਤ, ਚੰਗੇ-ਮਾੜੇ, ਸੱਚੇ-
ਮਿੱਤਰ ਅਤੇ ਅਸਲੀ ਦੁਸ਼ਮਣ ਦੀ ਪਹਿਚਾਣ ਕਰਨਾ ਸਿੱਖਣ। ਉਹ ਉਹਨਾਂ ਸ਼ਕਤੀਆਂ ਅਤੇ ਹਾਲਤਾਂ ਦੀ ਨਿਸ਼ਾਨਦੇਹੀ
ਕਰਨਾ ਸਿੱਖਣ ਜੋ ਉਹਨਾਂ ਦੇ ਮਨਾਂ ਅਤੇ ਹਸਤੀ ਨੂੰ ਨਪੀੜੀ ਜਾ ਰਹੀਆਂ ਹਨ, ਤਾਂ ਜੋ ਰੋਹ ਅਤੇ ਵਿਦਰੋਹ ਨੂੰ
ਜਾਅਲੀ, ਸਤਹੀ ਅਤੇ ਆਪ ਮੁਹਾਰੇ ਪ੍ਰਗਟਾਵਾਂ 'ਚ ਖਾਰਜ ਕਰਨ ਦੀ ਬਜਾਏ ਮਨੁੱਖੀ ਅਤੇ ਅਜ਼ਾਦੀ ਦੇ ਵਾਤਾਵਰਨ
ਵਰਗੇ ਵੱਡੇ ਸਰੋਕਾਰਾਂ ਦੇ ਲੇਖੇ ਲਾਇਆ ਜਾ ਸਕੇ।

gondarasa@yahoo.com

ਮੁਲਾਕਾਤ

# ਫ਼ਿਰਕਾਪ੍ਰਸਤੀ ਖਿਲਾਫ਼ ਡਟਵੀਂ ਲੜਾਈ ਦੇਣ ਦੀ ਲੋੜ : ਬਾਬਾ ਭਗਤ ਸਿੰਘ ਬਿਲਗਾ

ਮਹਾਨ ਦੇਸ਼ ਭਗਤ, ਗ਼ਦਰ ਪਾਰਟੀ ਦੇ ਆਖ਼ਰੀ ਚਿਰਾਗ਼ ਤੇ ਦੇਸ਼ ਭਗਤ ਯਾਦਗਾਰ ਹਾਲ ਕਮੇਟੀ ਦੇ ਪ੍ਰਧਾਨ ਬਾਬਾ ਭਗਤ ਸਿੰਘ ਬਿਲ਼ਗਾ 22 ਮਈ 09 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨਾਲ ਬਲਵੀਰ ਸਿੰਘ ਪ੍ਰਵਾਨਾ ਵੱਲੋਂ ਕੀਤੀ ਮੁਲਾਕਾਤ ਇੱਕ ਸ਼ਰਧਾਂਜਲੀ ਵਜੋਂ ਮੁੜ ਪ੍ਰਕਾਸ਼ਿਤ ਕਰ ਰਹੇ ਹਾਂ। ...ਅਦਾਰਾ

**? ਬਾਬਾ ਜੀ, ਤੁਹਾਡਾ ਸਿਆਸੀ ਜੀਵਨ ਕਿੱਥੋਂ ਸ਼ੁਰੂ ਹੋਇਆ।**

➢ ਮੈ ਇੱਕ ਰਾਜਸੀ ਆਦਮੀ ਹਾਂ, ਜਿਸਨੂੰ ਰਾਜਨੀਤੀ ਦੀ ਪਹਿਲੀ ਗੁੜ੍ਹਤੀ ਗਦਰ ਪਾਰਟੀ ਤੋਂ ਮਿਲੀ। ਗਦਰ ਪਾਰਟੀ ਹਿੰਦੁਸਤਾਨ ਨੂੰ' ਆਜ਼ਾਦ ਕਰਾਉਣ ਦੇ ਜਜ਼ਬੇ ਨਾਲ ਲਬਰੇਜ਼ ਸੀ ਤੇ ਇਸ ਅਸਰ ਅਧੀਨ ਹੀ ਮੈ ਜੋ ਕਝ ਕਰ ਸਕਦਾ ਸੀ, ਕਰਦਾ ਰਿਹਾ ਹਾਂ। ਇਸ ਗੱਲ ਨਾਲ ਮੇਰਾ ਇਤਕਾਦ ਹੈ ਕਿ ਹਰ ਲਹਿਰ ਦਾ ਟਾਈਮ ਹੁੰਦਾ ਹੈ, ਹਾਲਾਤ ਹੁੰਦੇ ਹਨ। ਗਦਰ ਪਾਰਟੀ ਵੇਲੇ ਦੇਸ਼ ਨੂੰ ਆਜ਼ਾਦ ਕਰਾਉਣ ਦੀ ਲੜਾਈ ਸੀ ਤੇ ਹੁਣ ਮੁਲਕ ਵਿੱਚੋਂ ਬੇਕਾਰੀ, ਮਹਿੰਗਾਈ, ਅਨਪੜ੍ਹਤਾ, ਗਰੀਬੀ ਤੇ ਸਮਾਜ ਦੀ ਅਣਸਾਂਵੀਂ ਵੰਡ ਬਾਰੇ ਲੜਾਈ ਹੈ। ਜੋ ਦੇਸ਼ ਦੀ ਤਰੱਕੀ ਤੇ ਭਲੇ ਲਈ ਲੜਦੇ ਹਨ ਮੈ ਉਨ੍ਹਾਂ ਨਾਲ ਖੜ੍ਹਾ ਹਾਂ।

**? ਅੱਜ ਸਾਡੇ ਦੇਸ਼ 'ਚ ਕਮਿਊਨਿਸਟ ਲਹਿਰ ਦੀ ਪਾਟੋਧਾੜ ਬਾਰੇ ਕੀ ਸੋਚਦੇ ਹੋ।**

ਅੱਜ ਲੋਕਾਂ ਨੂੰ ਇਹ ਦੱਸਣ ਦੀ ਲੋੜ ਨਹੀ ਹੈ ਕਿ ਵੋਟ-ਵਟੋਰੂ ਪਾਰਟੀਆਂ ਕਿਹੋ ਜਿਹੀਆਂ ਹਨ। ਕੋਈ ਢੁਕਵਾਂ ਬਦਲ ਨਾ ਹੋਣ ਕਰਕੇ ਲੋਕ ਇੱਕ ਜਾਂ ਦੂਜੀ ਪਾਰਟੀ ਨੂੰ ਵੋਟਾਂ ਪਾਉਣ ਲਈਂ ਮਜ਼ਬੂਰ ਹਨ। ਜੇ ਕਮਿਊਨਿਸਟ ਘੱਟੋਂ ਘੱਟ ਸਾਂਝੇ ਪ੍ਰੋਗਰਾਮ ਤੇ ਇੱਕ ਹੋ ਜਾਣ ਤਾਂ ਜਿੱਤ ਲਾਜ਼ਮੀ ਇਨ੍ਹਾ ਦੀ ਹੋਵੇਗੀ। ਨੰਗੀਆਂ ਹੋ ਚੁੱਕੀਆਂ ਪਾਰਟੀਆਂ ਇਨ੍ਹਾਂ ਦਾ ਮੁਕਾਬਲਾ ਨਹੀ ਕਰ ਸਕਣਗੀਆਂ। ਮੈ ਇਹ ਵੀ ਦੇਖ ਰਿਹਾ ਹਾਂ ਕਿ ਤੁਹਾਡੀ ਤਰਕਸ਼ੀਲ ਲਹਿਰ ਇਨ੍ਹਾ ਦੀ ਪਾਟੋਧਾੜ ਤੋਂ ਉਤਾਂਹ ਹੈ। ਮੈ ਚਾਹਵਾਂਗਾ ਕਿ ਤੁਸੀ ਇਨ੍ਹਾ ਤੋਂ ਉਤਾਂਹ ਹੀ ਰਹਿਓ ਤੇ ਆਪਣੇ ਢੰਗ ਨਾਲ ਮੁਲਕ ਦੀ ਸੇਵਾ ਕਰੋ।

**? ਤੁਸੀਂ ਰਾਜਨੀਤੀ ਅਤੇ ਵਹਿਮਾਂ ਭਰਮਾਂ ਖਿਲਾਫ ਲੜਾਈ ਵਿਚਲੇ ਸਬੰਧਾਂ ਨੂੰ ਕਿਵੇਂ ਵੇਖਦੇ ਹੋ।**

➢ ਵਹਿਮਾਂ ਭਰਮਾਂ ਦੀ ਲੜਾਈ ਨੂੰ ਚਲਾਉਂਦੇ ਹੋਏ ਤੁਸੀਂ ਰਾਜਨੀਤਿਕ ਰੋਲ ਵੀ ਅਦਾ ਕਰ ਰਹੇ ਹੋ। ਵਹਿਮ ਭਰਮ ਹਾਕਮ ਜਮਾਤਾਂ ਵੱਲੋਂ ਪ੍ਰਚਾਰੇ ਜਾਂਦੇ ਹਨ ਕਿਉਂਕਿ ਇਹ ਉਨ੍ਹਾਂ ਦੇ ਹਿਤ ਪੂਰਤੇ ਹਨ। ਇਸ ਲਈ ਜਦੋਂ ਤੁਸੀਂ ਵਹਿਮਾਂ ਭਰਮਾਂ ਖਿਲਾਫ ਲੜੋਗੇ ਤਾਂ ਤੁਹਾਨੂੰ ਸਟੇਟ ਨਾਲ ਵੀ ਲੜਨਾ ਪੈਣੈ। ਇਹ ਜੋ ਘਰ-ਘਰ ਬਾਬੇ ਬੈਠੇ ਹਨ ਜਦੋਂ ਤੁਸੀਂ ਇਨ੍ਹਾਂ ਖਿਲਾਫ ਲੜੋਗੇ ਤਾਂ ਇਨ੍ਹਾ ਦੀਆਂ ਜੰਮਣਹਾਰ ਪਾਰਟੀਆਂ ਇਨ੍ਹਾ ਦੀ ਪਿੱਠ ਤੇ ਅਵੱਸ਼ ਆਉਣਗੀਆਂ। ਇੰਜ ਤੁਸੀ ਰਾਜਨੀਤੀ ਤੋਂ ਕਿਵੇਂ ਬਚੋਗੇ ? ਟੈਲੀਵੀਜ਼ਨ ਤੇ ਹਿੰਦੂ ਧਰਮ ਦੇ ਪੁਰਾਣਿਕ ਮਿਥ ਪ੍ਰਚਾਰੇ ਜਾਂਦੇ ਹਨ। ਜੇਕਰ ਤੁਸੀਂ ਇਨ੍ਹਾ ਦੇ ਖਿਲਾਫ ਬੋਲੋਗੇ ਤਾਂ ਲੜਾਈ ਤਾਂ ਹੋਵੇਗੀ ਹੀ। ਇਸ ਲਈ ਤੁਹਾਨੂੰ ਰਾਜਨੀਤੀ ਦਾ ਪੱਲਾ ਤਾਂ ਫੜ੍ਹਨਾ ਹੀ ਪੈਣੈ। ਜਦੋਂ ਮੈ ਇਹ ਕਹਿੰਦਾ ਹਾਂ ਕਿ ਤਰਕਸ਼ੀਲ ਲਹਿਰ ਧਰਮ ਨਿਰਪੱਖ ਲਹਿਰ ਹੈ ਤਾਂ ਧਰਮਾਂ ਦੀ ਉਸਾਰੀ ਲਈ, ਧਰਮਾਂ ਦੇ ਪਿਛਾਖੜੀ ਪੱਖ ਨੂੰ ਉਜਾਗਰ ਕਰਨ ਲਈ ਜਿਹੜੀ ਤੁਸੀਂ ਲੋਕ ਰਾਏ ਤਿਆਰ ਕਰਨੀ ਹੈ। ਅਜਿਹੇ ਅਮਲ ਦੌਰਾਨ ਇਹ ਸਰਕਾਰਾਂ ਜੋ ਸਿਰਫ ਕਾਗਜ਼ਾਂ ਵਿਚ ਹੀ ਆਪਣੇ ਆਪ ਨੂੰ ਧਰਮ ਨਿਰਪੱਖ ਕਹਾਉਂਦੀਆਂ ਹਨ, ਅਮਲ ਵਿਚ ਨਹੀ। ਜਦੋਂ ਤੁਸੀਂ ਇਨ੍ਹਾ ਦਾ ਅਸਲੀ ਚਿਹਰਾ ਲੋਕਾਂ 'ਚ ਬੇਪਰਦ ਕਰੋਗੇ ਤਾਂ ਤੁਹਾਡੀ ਇਨ੍ਹਾਂ ਨਾਲ ਟੱਕਰ ਹੋਣੀ ਹੀ ਹੈ। ਹੁਕਮਰਾਨ ਪਾਰਟੀਆਂ ਥੋੜੀ ਕੀਤੇ ਤੁਹਾਨੂੰ ਅਜਿਹਾ ਕਰਨ ਦੀ ਇਜ਼ਾਜ਼ਤ ਨਹੀ ਦੇਣਗੀਆਂ। ਇਸ ਲਈ ਤੁਹਾਡੀ ਸੇਧ ਰਾਜਨੀਤੀ ਵੱਲ ਹੀ ਜਾਵੇਗੀ। ਜਦ ਤੁਸੀਂ ਗੁਰਦੁਆਰਿਆਂ ਦੇ ਗ੍ਰੰਥੀ ਜੋ ਤਵੀਤ ਕਰਦੇ ਹਨ, ਅਡੀਮਾਂ ਵੇਚਦੇ ਹਨ, ਤੇ ਹਿੰਦੂ ਪੁਜਾਰੀ ਜਿਹੜੇ ਮੰਦਰਾਂ ਵਿਚ ਵਹਿਮ-ਭਰਮ ਵੰਡਦੇ ਹਨ, ਨੂੰ ਨੰਗਾ ਕਰੋਗੇ ਤਾਂ ਲੜਾਈ ਕਿਉਂ ਨਾ ਹੋਊ ?

**? ਗਦਰ ਪਾਰਟੀ ਵੇਲੇ ਅੰਗਰੇਜਾਂ ਤੋਂ ਭਾਰਤ ਨੂੰ ਆਜ਼ਾਦ ਕਰਾਉਣ ਲਈ ਲੜਾਈ ਬਿਲਕੁਲ ਸਪਸ਼ੱਟ ਤੇ ਆਮ ਆਦਮੀ ਦੇ ਸੌਖੀ ਤਰ੍ਹਾ ਸਮਝ ਵਿਚ ਆਉਣ ਵਾਲੀ ਸੀ। ਪਰੰਤੂ ਅੱਜ ਹੁਕਮਰਾਨਾਂ ਦੀ ਮਿਲੀ ਭੁਗਤ ਨਾਲ ਦੇਸ਼ ਨੂੰ ਬਹੁ ਕੌਮੀ ਕਾਰਪੋਰੇਸ਼ਨਾਂ ਕੋਲ ਵੇਚਿਆ ਜਾ ਰਿਹਾ ਹੈ। ਕੀ ਇਹ ਸਾਰਾ ਵਰਤਾਰਾ ਸਮਝਾ ਕੇ ਲੋਕਾਂ ਨੂੰ ਤਿਆਰ ਕਰਨਾ ਪਹਿਲਾਂ ਨਾਲੋਂ ਔਖਾ ਨਹੀ ਹੈ।**

➢ ਬਹੁ ਕੌਮੀ ਕਾਰਪੋਰੇਸ਼ਨਾਂ ਆਉਣ ਜਾਂ ਕੋਈ ਹੋਰ ਵਿਦੇਸ਼ੀ ਤਾਕਤ ਸਾਨੂੰ ਨੱਪਣ ਆਵੇ। ਉਨ੍ਹਾਂ ਖਿਲਾਫ਼ ਧੜਲੇ ਨਾਲ ਅੱਗੇ ਆ ਕੇ ਲੜਨਾ ਚਾਹੀਦਾ ਹੈ। ਜੇਕਰ ਵਿਦੇਸ਼ੀ ਮਾਲ ਸਾਡੀ ਮੰਡੀ ਵਿਚ ਧੜਾਧੜ ਆਉਂਦਾ ਰਿਹਾ ਤਾਂ ਸਾਡੀ ਆਪਣੀ ਸਨਅਤ ਤਬਾਹ ਹੋ ਜਾਵੇਗੀ। ਸਾਨੂੰ ਆਪਣੇ ਵਸੀਲਿਆਂ ਦੀ ਵੱਧ ਤੋਂ ਵੱਧ ਵਰਤੋਂ ਕਰਨ ਲਈ ਵਿਦੇਸ਼ੀ ਲੁੱਟ



ਖਸੁੱਟ ਨੂੰ ਨੰਗਾ ਕਰਨ ਵਾਸਤੇ ਸਾਮਰਾਜ ਦੀ ਲੁੱਟ ਦੇ ਨਵੇਂ ਢੰਗਾਂ ਬਾਰੇ ਲੋਕਾਂ ਨੂੰ ਸਮਝਾਉਣਾ ਹੀ ਪਏਗਾ। ਕੰਮ ਤਾਂ ਭਾਵੇਂ ਪਹਿਲਾਂ ਨਾਲੋਂ ਪੇਚੀਦਾ ਹੈ ਪਰ ਇਹ ਸਾਡੀ ਅਣਸਰਦੀ ਲੋੜ ਹੈ।

**? ਜਿਸ ਕੁਰਬਾਨੀ ਦੀ ਭਾਵਨਾ ਨਾਲ ਗਦਰੀ ਸੂਰਬੀਰ ਲੜੇ ਸਨ ਅੱਜ ਉਹ ਗੱਲ ਨਾ ਰਹਿ ਕੇ ਖੜੋਤ ਦਾ ਅਮਲ ਕਿਉਂ ਹੈ।**

➢ ਬਹੁਤਾ ਔਖਾ ਸਵਾਲ ਨਹੀਂ ਹੈ। ਉਨ੍ਹਾਂ ਬੱਚਿਆਂ ਨੇ ਜਿੰਨ੍ਹਾ ਇਹ ਤੱਕ ਲਿਆ ਹੈ ਕਿ ਕਮਿਊਨਿਸਟ ਪਾਰਟੀ ਦੇ ਲੀਡਰ ਨਿਘਾਰ ਵੱਲ ਜਾ ਰਹੇ ਹਨ। ਉਹ ਫਿਲਹਾਲ ਦਬ ਗਏ ਹਨ, ਪਰ ਕੀ ਨਕਸਲੀ ਯੋਧਿਆਂ ਵੱਲੋਂ ਕੀਤੀਆਂ ਕੁਰਬਾਨੀਆਂ ਪਿੱਛੇ ਕੁਰਬਾਨੀ ਦੀ ਭਾਵਨਾ ਨਹੀਂ ਸੀ ? ਉਸਤੋਂ ਪਿੱਛੋਂ ਜਿੰਨ੍ਹਾ ਨੇ ਖ਼ਾਲਸਤਾਨੀਆਂ ਦੀਆਂ ਗੋਲੀਆਂ ਖਾਧੀਆਂ ਉਹ ਵੀ ਕੁਰਬਾਨੀ ਦੀ ਭਾਵਨਾ ਹੀ ਸੀ। ਮੈਂ ਆਪਣੇ ਪੰਜਾਬ ਬਾਰੇ ਕਹਿ ਸਕਦਾ ਹਾਂ ਕਿ ਇਹ ਕੁਰਬਾਨੀ ਤੋਂ ਨਹੀ ਭੱਜਦੇ। ਪੰਜਾਬ ਬਾਰੇ ਗੱਲ ਕਰਦਿਆਂ ਮੈ ਦੇਸ਼ ਦੇ ਹੋਰਨਾਂ ਸੂਬਿਆਂ 'ਚ ਵਸਦੇ ਲੋਕਾਂ ਖਿਲਾਫ਼ ਨਹੀ ਬੋਲ ਰਿਹਾ। ਸਾਡੇ ਪੰਜਾਬ ਸੂਬੇ ਦੇ ਲੋਕਾਂ 'ਚ ਇਹ ਸਿਫ਼ਤ ਹੈ ਕਿ ਜਿਸ ਗੱਲ ਨੂੰ ਫੜ ਲੈਣ ਉਸਨੂੰ ਸਿਰੇ ਲਾ ਕੇ ਹੀ ਦਮ ਲੈਂਦੇ ਹਨ।

**? ਅੱਜ ਦੇਸ਼ ਦੇ ਕੋਨੇ ਕੋਨੇ 'ਚ ਧਾਰਮਿਕ ਜਨੂੰਨੀਆਂ ਵੱਲੋਂ ਕਰਵਾਏ ਜਾ ਰਹੇ ਫਿਰਕੂ ਦੰਗਿਆਂ ਨੂੰ ਤੁਸੀਂ ਕਿਵੇਂ ਅੰਗਦੇ ਹੋ।**

➢ ਅੱਜ ਸਾਨੂੰ ਵੱਡਾ ਖ਼ਤਰਾ ਫ਼ਿਕਾਪ੍ਰਸਤੀ ਤੋਂ ਹੈ। ਇਸਦੀ ਜੰਮਣਹਾਰ ਸਰਮਾਏਦਾਰੀ ਹੈ। ਜੇਕਰ ਅੱਜ ਫਿਰਕਾਪ੍ਰਸਤੀ ਵਿਰੁੱਧ ਨਾ ਲੜਿਆ ਗਿਆ ਤਾਂ ਦੇਸ਼ ਦੁਬਾਰਾ ਗੁਲਾਮ ਹੋ ਜਾਵੇਗਾ। ਜੋ ਕੁਝ ਗੁਜਰਾਤ 'ਚ ਹੋਇਆ ਹੈ। ਉਸਨੂੰ ਵੇਖ ਕੇ ਸਿਰ ਸ਼ਰਮ ਨਾਲ ਝੁਕਦਾ ਹੈ। ਕੀ ਕੋਈ ਇਨਸਾਨ ਏਨ੍ਹਾ ਨੀਚ ਕੰਮ ਵੀ ਕਰ ਸਕਦਾ ਹੈ ? ਇਸ ਫਿਰਕਾਪ੍ਰਸਤੀ ਖਿਲਾਫ ਡਟਵੀਂ ਲੜਾਈ ਦੇਣ ਦੀ ਲੋੜ ਹੈ। ਮੈ ਦਾਅਵੇ ਨਾਲ ਕਹਿੰਦਾ ਹਾਂ ਕਿ ਇੱਥੇ ਕਦੇ ਵੀ ਸਿੱਖ ਰਾਜ, ਹਿੰਦੂ ਰਾਜ ਜਾਂ ਕਿਸੇ ਹੋਰ ਧਰਮ ਦਾ ਰਾਜ ਸਥਾਪਤ ਨਹੀ ਹੋ ਸਕਦਾ, ਭਾਵੇਂ ਜਿੰਨਾ ਮਰਜ਼ੀ ਜ਼ੋਰ ਲਾ ਲੈਣ। ਸਾਡਾ ਨਾਅਰਾ ਸੋਸ਼ਲਿਸਟ ਰਾਜ ਦਾ ਹੈ। ਇਹ ਰਾਜ ਆ ਕੇ ਹੀ ਰਹਿਣਾ ਹੈ ਪ੍ਰੰਤੂ ਇਸ ਲਈ ਕੁਰਬਾਨੀਆਂ ਦੇਣੀਆਂ ਪੈਣਗੀਆਂ।

**? ਰੂਸ ਅਤੇ ਚੀਨ ਸੰਸਾਰ ਪ੍ਰੋਲੇਤਾਰੀ ਦੇ ਦੋ ਚਾਨਣ ਮੁਨਾਰੇ ਬਣ ਕੇ ਦੁਨੀਆਂ ਦੇ ਸਾਹਮਣੇ ਆਏ ਪਰ ਹੁਣ ਇਹ ਦੋਵੇਂ ਗੜ੍ਹ ਢਹਿ ਢੇਰੀ ਹੋ ਗਏ। ਇਸਦਾ ਕੀ ਕਾਰਨ ਹੈ।**

➢ ਸਾਨੂੰ ਕਦੇ ਰੂਸ ਦਾ ਫ਼ਿਕਰ ਹੈ, ਕਦੇ ਚੀਨ ਦਾ ਪਰ ਮੇਰਾ ਸਵਾਲ ਇਹ ਨਹੀਂ। ਮੇਰਾ ਸਵਾਲ ਹੈ ਕਿ ਸਾਡੇ ਦੇਸ਼ ਵਿਚ ਸੋਸ਼ਲਿਜ਼ਮ ਕਿਵੇਂ ਆਵੇ। ਰੂਸ ਅਤੇ ਚੀਨ ਨੇ ਸੰਸਾਰ ਇਨਕਲਾਬ ਨੂੰ ਪਿਛਾਂਹ ਸੁੱਟਿਆ ਹੈ। ਇਸਦਾ ਸਾਰੇ ਅਗਾਂਹ ਵਧੂ ਸੋਚ ਵਾਲਿਆਂ ਨੂੰ ਤਾਂ ਫ਼ਿਕਰ ਹੈ ਪਰ ਇਨ੍ਹਾਂ ਨੂੰ ਨਹੀ। ਇਨ੍ਹਾਂ ਨੇ ਜੋ ਚੰਦ ਚਾੜ੍ਹੇ ਹਨ ਉਹ ਚੰਗੇ ਨਹੀ ਹਨ। ਮੈ ਤਾਂ ਸੋਸ਼ਲਿਜ਼ਮ ਅਤੇ ਭਾਰਤੀ ਲੋਕਾਂ ਦੀ ਬਿਹਤਰੀ ਲਈ ਲੜਦਾ ਹਾਂ। ਅਸੀ ਕੌਮਾਂਤਰੀ ਮੁੱਦਿਆਂ ਬਾਰੇ ਵੀ ਸੋਚਾਂਗੇ। ਪ੍ਰਮੁੱਖ ਤੌਰ ਤੇ ਮੈ ਭਾਰਤ ਉੱਪਰ ਹੀ ਕੇਂਦਰਿਤ ਹਾਂ। ਵੇਖਿਆ ਜਾਵੇ ਤਾਂ ਅੱਜ ਸਮੁੱਚਾ ਸਰਮਾਏਦਾਰੀ ਨਿਜ਼ਾਮ ਸੰਕਟ ਵਿਚ ਹੈ। ਅਮਰੀਕਾ ਵਰਗੇ ਮੁਲਕਾਂ ਦਾ ਵੀ ਦੀਵਾਲਾ ਨਿਕਲਿਆ ਪਿਆ ਹੈ। ਸਮਾਜਿਕ ਤਬਦੀਲੀ ਉਥੇ ਵੀ ਆਉਣੀ ਹੈ ਪਰ ਹਿੰਦੁਸਤਾਨ ਸਮੇਤ ਏਸ਼ੀਆ, ਅਫਰੀਕਾ ਤੇ ਲਾਤੀਨੀ ਮੁਲਕਾਂ ਦੇ ਲੋਕ ਅੱਜ ਇਨਕਲਾਬੀ ਤਬਦੀਲੀ ਲਈ ਜੂਝ ਰਹੇ ਹਨ ਜੋ ਆਉਣੀ ਅਟੱਲ ਹੈ।

## ਬਾਬਾ ਬਿਲਗਾ ਦੀ ਵਸੀਅਤ

ਗ਼ਦਰ ਲਹਿਰ ਦੇ ਅਲੰਬਰਦਾਰ, ਦੇਸ਼ ਭਗਤ ਯਾਦਗਾਰ ਕਮੇਟੀ ਦੇ ਪ੍ਰਧਾਨ ਬਾਬਾ ਭਗਤ ਸਿੰਘ ਬਿਲਗਾ ਵੱਲੋਂ 24 ਜੁਲਾਈ, 2001 ਨੂੰ ਆਪਣੇ ਮਰਨ ਉਪਰੰਤ ਰਸਮਾਂ ਬਾਰੇ ਲਿਖ਼ੀ ਵਸੀਅਤ ਇਸ ਤਰ੍ਹਾਂ ਹੈ,"...ਮੇਰੀ ਮੌਤ ਤੋਂ ਬਾਅਦ ਮੈਨੂੰ ਆਮ ਸਿਵਿਆਂ ਵਿੱਚ ਫ਼ੂਕਿਆ ਜਾਵੇ, ਜਿੱਥੇ ਮੇਰੇ ਬਾਪ ਦਾਦਾ, ਮੇਰੀ ਪਤਨੀ ਤੇ ਮੇਰੀ ਪਿਆਰੀ ਬੇਟੀ ਦਾ ਸੰਸਕਾਰ ਕੀਤਾ ਗਿਆ ਸੀ, ਮੇਰੀ ਮੌਤ ਤੋਂ ਬਾਅਦ ਰਾਖ਼ ਇਕੱਠੀ ਕਰਕੇ ਦਰਿਆ ਸਤਿਲੁਜ ਵਿੱਚ ਵਹਾਅ ਦੇਣੀ, ਕੋਈ ਮੋੜ, ਮੜ੍ਹੀ ਜਾਂ ਮੱਠ ਮੇਰੀ ਯਾਦ ਵਿੱਚ ਨਾ ਉਸਾਰਨਾ, ਮੇਰਾ ਸਖ਼ਤ ਹੁਕਮ ਹੈ। ਮੇਰਾ ਆਵਾਗੌਣ ਜਾਂ ਫਿਰ ਜੰਮਣ ਮਰਨ, ਦੋਜ਼ਖ਼-ਬਹਿਸ਼ਤ ਆਦਿ ਵਿੱਚ ਕੋਈ ਵਿਸ਼ਵਾਸ ਨਹੀਂ ਇਸ ਲਈ ਮੇਰੇ ਪੁਸ਼ਾਖ਼, ਬਿਸਤਰ ਤੇ ਬਰਤਨ ਆਦਿ ਦੇਣ ਦੀ ਖ਼ੇਚਲ ਬਿਲਕੁਲ ਨਾ ਕਰਨਾ ਅਤੇ ਨਾ ਹੀ ਕੀਰਤਪੁਰ ਜਾਂ ਹਰਿਦੁਆਰ ਜਾ ਕੇ ਸਤ-ਗਤ ਕਰਵਾਉਣੀ। ਮੇਰਾ ਤੁਹਾਡਾ ਤੁਅੱਲਕ ਸਤਲੁਜ ਵਿੱਚ ਰਾਖ਼ ਸੁੱਟਣ ਤੇ ਖ਼ਤਮ ਹੋ ਜਾਵੇਗਾ।"

-ਭਗਤ ਸਿੰਘ 24 ਜੁਲਾਈ 2001.

**? ਭਾਰਤ ਵਿੱਚ ਕਮਿਊਨਿਸਟ ਪਾਰਟੀ ਨੂੰ ਹੋਂਦ 'ਚ ਆਇਆਂ ਪੌਣੀ ਸਦੀ ਬੀਤਣ ਉਪਰੰਤ ਵੀ ਅਸੀਂ ਭਾਰਤੀ ਇਨਕਲਾਬ ਦੇ ਗੋਹੜੇ 'ਚੋਂ ਪੂਣੀ ਵੀ ਕਿਉਂ ਨਹੀਂ ਕੱਤ ਸਕੇ।**

➢ ਹਿੰਦ ਕਮਿਊਨਿਸਟ ਪਾਰਟੀ ਦੀ ਲੀਡਰਸ਼ਿਪ ਮੱਧ ਵਰਗੀ ਬੁੱਧੀਜੀਵੀਆਂ ਦੇ ਹੱਥ 'ਚ ਰਹੀ ਹੈ। ਜੋ ਮੁਲਕ ਦੇ ਮਜ਼ਦੂਰਾਂ ਕਿਸਾਨਾਂ ਦੇ ਅਮਲੀ ਜੀਵਨ, ਉਨ੍ਹਾਂ ਦੀਆਂ ਸਮੱਸਿਆਵਾਂ ਤੇ ਜਮਾਤੀ ਵਿਰੋਧਾਂ ਨੂੰ ਠੀਕ ਤਰ੍ਹਾਂ ਸਮਝ ਹੀ ਨਹੀਂ ਸਕੀ। ਇੱਕ ਤਰ੍ਹਾਂ ਉਹ ਅਮਲ ਵਿਚ ਉਨ੍ਹਾਂ ਨਾਲ ਇੱਕਮਿੱਕ ਨਹੀ ਹੋ ਸਕੀ। ਸਗੋਂ ਇਨ੍ਹਾਂ ਦੀ ਤਾਂ ਧਾਰਨਾ ਇਹ ਸੀ ਕਿ ਕਮਿਊਨਿਸਟ ਫਿਲਾਸਫੀ ਨੂੰ' 'ਬੁੱਧੀਜੀਵੀ' ਹੀ ਸਮਝ ਸਕਦੇ ਹਨ। ਆਮ ਆਦਮੀ ਨਹੀ। ਬੱਸ, ਸਮਝ ਦੇ ਇਸ ਪਾੜੇ ਨੇ ਹੀ ਸਾਡੀ ਲੀਡਰਸ਼ਿਪ ਨੂੰ ਲੋਕਾਂ ਦੇ ਨੇੜੇ ਨਹੀ ਆਉਂਣ ਦਿੱਤਾ। ਇਸ ਸਬੰਧੀ ਮੈ ਤੁਹਾਨੂੰ ਆਪਣੇ ਜੀਵਨ ਨਾਲ ਜੁੜੀ ਲਾਹੌਰ ਜੇਲ੍ਹ ਦੀ ਇੱਕ ਘਟਨਾ ਸੁਣਾਉਣੀ ਚਾਹੁੰਦਾ ਹਾਂ। ਇਸ ਜੇਲ੍ਹ 'ਚ ਨਜ਼ਰਬੰਦੀ ਦੌਰਾਨ ਡਿਪਟੀ ਸੁਪਰਡੈਂਟ ਬਦਰੀ ਨਾਥ ਲੈਨਿਨ ਦੀ ਪੁਸਤਕ 'ਰਾਜ ਤੇ ਇਨਕਲਾਬ' ਨੂੰ ਲੈ ਕੇ ਮੇਰ ਕੋਲ ਆਇਆ ਤੇ ਕਹਿਣ ਲੱਗਾ ਮੈ ਟੈਸਟ ਦੇਣਾ ਹੈ। ਜਿਸਤੋਂ ਪਿੱਛੋਂ ਮੇਰੀ ਤਰੱਕੀ ਹੋਣੀ ਹੈ। ਮੈ ਅੰਗਰੇਜੀ ਦੀ ਐੱਮ.ਏ. ਹਾਂ। ਇਹ ਕਿਤਾਬ ਮੇਰੀ ਸਮਝ 'ਚ ਨਹੀ ਆ ਰਹੀ। ਇਸ ਨੂੰ ਸਮਝਣ 'ਚ ਤੁਹਾਡੀ ਮਦਦ ਚਾਹੁੰਦਾ ਹਾਂ। ਨਾਲ ਹੀ ਉਸਨੇ ਮੈਨੂੰ ਇਹ ਸਵਾਲ ਵੀ ਕੀਤਾ ਕਿ ਜਿਨ੍ਹਾ ਪੰਜਾਬੀ ਪੜ੍ਹਿਆਂ ਨੂੰ ਤੂੰ ਅਰਜਨਟਾਈਨਾ ਤੋਂ ਮਾਸਕੋ ਲੈ ਕੇ ਗਿਆ ਸੀ ਉਨ੍ਹਾਂ ਨੂੰ ਇਸ ਕਿਤਾਬ ਦੀ ਕੀ ਸਮਝ ਲੱਗੀ ਹੋਵੇਗੀ? ਮੈ ਹੱਸ ਕੇ ਉਸਨੂੰ ਕਿਹਾ ਕਿ, " ਤੂੰ ਇਹ ਕਿਤਾਬ ਸਾਨੂੰ ਫੜ੍ਹਨ ਲਈ ਤੇ ਇਸ ਲੁਟੇਰੇ ਰਾਜ ਦੀ ਉਮਰ ਲੰਬੀ ਕਰਨ ਲਈ ਪੜ੍ਹ ਰਿਹੈਂ, ਤੇਰੇ ਅਮਲੀ ਜੀਵਨ ਦਾ ਇਸ ਕਿਤਾਬ ਨਾਲ ਕੋਈ ਮੇਲ ਨਹੀ, ਇਸ ਲਈ ਇਹ ਤੈਨੂੰ ਸਮਝ ਨਹੀਂ ਆ ਰਹੀ ਮੇਰੇ ਸਮੇਤ ਜਿਨ੍ਹਾ ਨੂੰ ਤੂੰ ਪੰਜਾਬੀ ਪੜ੍ਹੇ ਦੱਸਦਾ ਐਂ ਇਹ ਕਿਤਾਬ ਤੇ ਉਨ੍ਹਾਂ ਦੀ ਅਮਲੀ ਜਿੰਦਗੀ ਇੱਕ-ਮਿਕ ਹਨ। ਉਨ੍ਹਾ ਨੂੰ ਇਹ ਤਦੇ ਹੀ ਸਮਝ ਵਿਚ ਆ ਜਾਂਦੀ ਹੈ।" ਬੱਸ ਇਹੋ ਹੀ ਜਮਾਤੀ ਪਾੜੇ ਦਾ ਅਸਰ ਸਾਡੀ ਮੱਧਵਰਗੀ ਲੀਡਰਸ਼ਿਪ ਦੀ ਸਮਝ ਵਿੱਚ ਵੀ ਰੂਪਮਾਨ ਹੁੰਦਾ ਰਿਹਾ ਹੈ। ਮੈ ਉੱਚੀਆਂ ਜਮਾਤਾਂ ਤੋਂ ਆਈ ਲੀਡਰਸ਼ਿਪ ਦੀ ਵਿਦਵਤਾ ਨੂੰ ਮੰਨਦਾਂ ਹਾਂ ਤੇ ਉਨ੍ਹਾਂ ਵੱਲੋਂ ਦਿੱਤੀਆਂ ਕੁਰਬਾਨੀਆਂ ਦੀ ਪ੍ਰਸੰਸ਼ਾ ਵੀ ਕਰਦਾ ਹਾਂ। ਮੈ ਮਹਿਸੂਸ ਕਰਦਾ ਹਾਂ ਕਿ ਉਹ ਫਿਲਾਸਫੀ ਨੂੰ ਸਮਝ ਨਹੀ ਸਕੇ, ਇਹ ਘਾਟਾ ਰਿਹਾ ਹੈ। ਦੂਸਰੀ ਗੱਲ ਇਹ ਕਿ ਹਿੰਦੁਸਤਾਨ ਵਿਚ ਮਜ਼ਦੂਰ ਜਮਾਤ ਘੱਟ ਸੀ ਤੇ ਇਨਕਲਾਬ ਵਿਚ ਅਗਵਾਈ ਪ੍ਰੋਲੇਤਾਰੀ ਦੀ ਹੁੰਦੀ ਹੈ। ਇਹ ਵੀ ਘਾਟ ਰਹੀ। ਗੱਲ ਤਾਂ ਮੁਲਕ ਵਿਚ ਠੀਕ ਹਾਲਤਾਂ ਦਾ ਠੀਕ ਨਿਰਣਾ ਕਰਨ ਵਿਚ ਹੈ। ਸਵਾਲ ਤਾਂ ਇਹ ਵੀ ਹੈ ਕਿ ਜੇਕਰ ਸਿਰਫ ਮਜ਼ਦੂਰ ਜਮਾਤ ਨੇ ਹੀ ਅਗਵਾਈ ਕਰਨੀ ਹੁੰਦੀ ਤਾਂ ਕਿਸਾਨ ਪ੍ਰਧਾਨ ਚੀਨ ਹੱਥ ਤੇ ਹੱਥ ਧਰ ਤੇ ਬੈਠਾ ਰਹਿੰਦਾ ਕਿ ਇੱਥੇ ਤਾਂ ਮਜ਼ਦੂਰ ਜਮਾਤ ਹੈ ਨੀਂ। ਉਨ੍ਹਾਂ ਆਪਣੇ ਮੁਲਕ ਦੀਆਂ ਜਮਾਤੀ ਵਿਰੋਧਤਾਈਆਂ ਦਾ ਠੀਕ ਨਿਰਣਾ ਕਰਕੇ, ਬੁੱਝ ਕੇ ਇਨਕਲਾਬ ਲਿਆਂਦਾ ਹੈ। ਜਿੱਥੋਂ ਤੱਕ ਹਿੰਦੁਸਤਾਨ ਦੀ ਗੱਲ ਹੈ ਮੈ ਸਮਝਦਾ ਹਾਂ ਕਿ ਸਾਡੀਆਂ ਪਾਰਟੀਆਂ ਤੇ ਗਰੁੱਪ ਜਿਨ੍ਹਾ ਸਮਾਂ ਆਪਸੀ ਬਹਿਸਬਾਜ਼ੀ ਤੇ ਵਿਅਰਥ ਗੁਆ ਰਹੇ ਹਨ। ਏਨਾ ਸਮਾਂ ਜੇਕਰ ਉਹ ਲੋਕਾਂ ਨੂੰ ਤਿਆਰ ਕਰਨ ਤੇ ਲਗਾ ਦੇਣ ਤਾਂ ਸਿੱਟੇ ਬਹੁਤ ਸਾਰਥਕ ਨਿਕਲ ਸਕਦੇ ਹਨ। ਅਸੀਂ ਕਰਦੇ ਕੀ ਹਾਂ? ਸਿਰਫ ਰਾਹਾਂ ਤੇ ਹੀ ਬਹਿਸ ਕਰੀ ਜਾਂਦੇ ਹਾਂ। ਅੱਜ ਸਮੇਂ ਦੀ ਮੁੱਖ ਲੋੜ ਲੋਕਾਂ ਨੂੰਇਸ ਸਿਸਟਮ ਦੇ ਖਿਲਾਫ਼ ਤਿਆਰ ਕਰਨ ਦੀ ਹੈ। ਮੈ ਸਮਝਦਾ ਹਾਂ ਕਿ ਅੱਜ ਜਿਹੜੀਆਂ ਵੀ ਪਾਰਟੀਆਂ ਜਾਂ ਗਰੁੱਪ ਇੱਕ ਦੂਜੇ ਨੂੰ ਸਿਧਾਂਤਕ ਪੱਖ ਤੋਂ ਨੇੜੇ ਸਮਝਦੀਆਂ ਹਨ। ਉਨ੍ਹਾਂ ਨੂੰ ਘੱਟੋ ਘੱਟ ਸਾਂਝੇ ਪ੍ਰੋਗਰਾਮ ਅਧੀਨ ਸਾਂਝੀਆਂ ਕਾਰਵਾਈਆਂ ਵਾਸਤੇ ਅੱਗੇ ਆਉਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਲੀਹ ਦਾ ਨਿਤਾਰਾ ਵੀ ਛੇਤੀ ਹੋ ਜਾਵੇਗਾ, ਕਾਡਰ ਵਿੱਚ ਸਾਂਝ ਵੀ ਵਧੇਗੀ ਤੇ ਸਾਡੀ ਸ਼ਕਤੀ ਦੀ ਮਜ਼ਬੂਤੀ ਹੋਵੇਗੀ।

**? ਤੁਸੀਂ ਤਰਕਸ਼ੀਲ ਸੁਸਾਇਟੀ ਦੇ ਕਾਰਜ ਖ਼ੇਤਰ ਨੂੰ ਕਿਸ ਤਰ੍ਹਾਂ ਲੈਂਦੇ ਹੋ।**

➢ ਸਾਡਾ ਮੁਲਕ ਵਹਿਮਾ ਭਰਮਾਂ ਦਾ ਭਰਿਆ ਹੋਇਆ ਹੈ। ਇਹ ਵਹਿਮ ਭਰਮ ਸਾਡੀ ਗੁਲਾਮੀ ਤੇ ਪਛੜੇਪਣ ਦਾ ਕਾਰਨ ਵੀ ਹਨ। ਤੁਹਾਡੀ ਲਹਿਰ ਜੋ ਇਨ੍ਹਾ ਦੇ ਖਿਲਾਫ਼ ਹੈ। ਇਹ ਮੁਲਕ ਦੀ ਤਰੱਕੀ ਵਿਚ ਇੱਕ ਅਹਿਮ ਸਥਾਨ ਰੱਖਦੀ ਹੈ। ਇਹ ਲਹਿਰ ਚਾਰ-ਚੁਫੇਰੇ ਫੈਲਣੀ ਚਾਹੀਦੀ ਹੈ।

**? ਧਰਮ ਤੇ ਰਾਜਨੀਤੀ ਬਾਰੇ ਤੁਸੀ ਕੀ ਕਹਿਣਾ ਚਾਹੁੰਦੇ ਹੋ।**

ਮੈ ਧਰਮ ਦੇ ਠੇਕੇਦਾਰਾਂ ਨੂੰ ਕਹਿੰਦਾ ਹਾਂ ਕਿ ਉਹ ਲੋਕਾਂ ਵਿੱਚ ਧਾਰਮਿਕ ਵੰਡੀਆਂ ਪਾ ਕੇ ਉਨ੍ਹਾਂ ਨੂੰ ਮਜ਼ਬੀ ਲੜਾਈ ਵਿਚ ਨਾ ਉਲਝਾਉਣ। ਜੇ ਉਹ ਇਸ ਤਰ੍ਹਾਂ ਕਰਨਗੇ ਤਾਂ ਅਸੀਂ ਉਨ੍ਹਾਂ ਦਾ ਵਿਰੋਧ ਜ਼ਰੂਰ ਕਰਾਂਗੇ। ਧਰਮ ਦਾ ਰਾਜਨੀਤੀ ਵਿਚ ਕੋਈ ਦਖਲ ਨਹੀਂ ਹੋਣਾ ਚਾਹੀਦਾ। ਮਜ਼ਬ ਤੁਹਾਡਾ ਆਪਣਾ ਅਕੀਦਾ ਹੈ। ਜਿਸ ਅਕੀਦੇ ਨੂੰ ਤੁਸੀਂ ਮੰਨਦੇ ਹੋ, ਮੰਨੀ ਜਾਓ। ਮਜ਼ਬ ਨੂੰ ਮੰਨਣ ਵਾਲਾ ਵੀ ਸੈਕੂਲਰ ਹੋ ਸਕਦਾ ਹੈ। ਜਿਹੜਾ ਇਹ ਤਸਲੀਮ ਕਰੇ ਕਿ ਮੈ ਮਜ਼ਬ ਦੀਆਂ ਸਿਰਫ ਚੰਗੀਆਂ ਗੱਲਾਂ ਤੇ ਹੀ ਅਮਲ ਕਰਾਂਗਾ। ਧਰਮ ਤੇ ਰਾਜਨੀਤੀ ਇੱਕ ਨਹੀ ਹੋਣੀ



ਚਾਹੀਦੀ। ਜੇਕਰ ਰਾਜਨੀਤਿਕ ਲੋਕ ਧਰਮ ਤੇ ਰਾਜਨੀਤੀ ਨੂੰ ਇੱਕਠਾ ਕਰਕੇ ਚਲਾਉਣਗੇ ਤਾਂ ਉਹ ਧਰਮ ਨਿਰਪੱਖ ਨਹੀ ਹੋ ਸਕਦਾ। ਇੱਥੇ ਅਕਾਲੀਆਂ ਦੀ ਮਿਸਾਲ ਦਿੱਤੀ ਜਾ ਸਕਦੀ ਹੈ। ਹਿੰਦੂ ਧਰਮ ਕਹਿੰਦਾ ਹੈ ਕਿ ਅਹਿੰਸਾ ਪਰਮੋ-ਧਰਮ ਹੈ ਇਸ ਧਰਮ 'ਚ ਜੀਵ ਹੱਤਿਆ ਗੁਨਾਹ ਹੈ। ਪਰ ਜਦੋਂ ਇਨ੍ਹਾ ਨੇ ਧਰਮ ਨੂੰ ਕੁਰਸੀ ਲਈ ਵਰਤਿਆ ਤਾਂ ਬੇਗੁਨਾਹਾਂ ਨੂੰ ਛੁਰੇ ਚਲਾ ਕੇ ਮਾਰਿਆ। ਅਸੀਂ ਇਹੋ ਜਿਹੇ ਧਰਮਾਂ ਦੇ ਖਿਲਾਫ਼ ਹਾਂ। ਇਨ੍ਹਾਂ ਦੇ ਅਮਲ ਨੇ ਅਹਿੰਸਾ ਦਾ ਮੁਖ਼ੌਟਾ ਵੀ ਲੀਰੋ-ਲੀਰ ਕੀਤਾ ਹੈ। ਅਕਾਲੀ ਪਾਰਟੀ ਨੇ ਲਾਜ਼ਮੀ ਕੀਤਾ ਸੀ ਵਜ਼ੀਰ ਅੰਮ੍ਰਿਤਧਾਰੀ ਹੋਣ ਪਰ ਕੀ ਪਾਰਟੀ ਦੇ ਵਜ਼ੀਰਾਂ ਨੇ ਅੰਮ੍ਰਿਤ ਛੱਕ ਕੇ ਇਨ੍ਹਾ ਅਸੂਲਾਂ ਦੀ ਪਾਲਣਾ ਕੀਤੀ? ਆਹ ਕਰੋੜਾਂ ਰੁਪਇਆਂ ਦੀ ਜਾਇਦਾਦ ਕੀ ਕਿਰਤ ਕਰਕੇ ਬਣੀ ਹੈ। ਹੋਰ ਸੁਣੋਂ, ਗਦਰ ਪਾਰਟੀ ਦੇ ਸਮਿਆਂ 'ਚ ਅਰੂੜ ਸਿੰਘ ਤੇ ਗੱਜਣ ਸਿੰਘ ਗੌਰਮਿੰਟ ਟਰੱਸਟ ਸਿੱਖਾਂ ਦੇ ਕਰਤਾ ਧਰਤਾ ਸਨ। ਉਨ੍ਹਾਂ ਨੇ ਗਦਰੀਆਂ ਖਿਲਾਫ ਹੁਕਮਨਾਮਾਂ ਜਾਰੀ ਕਰਵਾ-ਦਿੱਤਾ ਸੀ ਕਿ ਇਹ ਸਿੱਖ ਨਹੀ ਹਨ। ਇਨ੍ਹਾਨੂੰ ਕੋਈ ਮੂੰਹ ਨਾ ਲਾਵੇ। ਪਿੰਡਾਂ 'ਚ ਜ਼ੈਲਦਾਰਾਂ ਦੀ ਅਗਵਾਈ 'ਚ ਕਮੇਟੀਆਂ ਬਣਾਈਆਂ ਗਈਆਂ ਜਿਨ੍ਹਾਂ ਦਾ ਕੰਮ ਗਦਰੀਆਂ ਦੀਆਂ ਸਰਗਰਮੀਆਂ ਦੀ ਇਤਲਾਹ ਪੁਲਿਸ ਨੂੰ ਦੇਣਾ ਤੇ ਉਨ੍ਹਾਂ ਨੂੰ ਫੜਾਉਣਾ ਸੀ। ਇਹ ਕਮੇਟੀਆਂ ਗਦਰੀਆਂ ਖਿਲਾਫ਼ ਚਲਾਏ ਜਾਂਦੇ ਮੁਕੱਦਮਿਆਂ ਲਈ ਗਵਾਹ ਵੀ ਮੁਹੱਈਆ ਕਰਵਾਉਂਦੀਆਂ ਸਨ। ਇਨ੍ਹਾ ਪਿੰਡਾਂ ਤੇ ਸ਼ਹਿਰਾਂ ਵਿਚ ਇਹ ਪ੍ਰਚਾਰ ਕੀਤਾ ਕਿ ਗਦਰੀ ਡਾਕੂ ਹਨ, ਮਫਰੂਰ ਹਨ ਤੇ ਭਗੌੜੇ ਹਨ। ਹਕੂਮਤ ਦੇ ਤਸ਼ੱਦਦ ਹੇਠ ਤੇ ਦੇਸ਼ੀ ਗੱਦਾਰਾਂ ਤੇ ਮੁਖ਼ਬਰਾਂ ਦੇ ਜਮਘਟੇ 'ਚ ਗਦਰੀਆਂ ਨੇ ਆਜ਼ਾਦੀ ਦੀ ਜੰਗ ਲੜੀ ਸੀ । ਮੇਰੇ ਕਹਿਣ ਦਾ ਤੱਤ ਇਹ ਹੈ ਕਿ ਧਰਮਾਂ ਦਾ ਵਿਰੋਧ ਇਨ੍ਹਾ ਧਰਮਾਂ ਦੀ ਫਿਲਾਸਫੀ ਤੇ ਖੜ੍ਹ ਕੇ ਹੀ ਕੀਤਾ ਜਾਵੇ। ਕਹਿਣ ਨੂੰ ਤਾਂ ਹਿੰਦੂ ਫਿਲਾਸਫੀ ਕੰਜਕਾਂ ਦੀ ਪੂਜਾ ਕਰਦੀ ਹੈ ਪਰ ਫਿਰਕੂ ਦੰਗਿਆਂ 'ਚ ਇਨ੍ਹਾ ਨੇ ਕਿੰਨ੍ਹੀਆਂ ਕੰਜਕਾਂ ਦੀ ਆਬਰੂ ਨੂੰ ਰੋਲਿਆ ਹੈ। ਕੀ ਇਹ ਹਿੰਦੂ ਫਿਲਾਸਫ਼ੀ ਅਨੁਸਾਰ ਸੀ? ਦਰੋਪਦੀ ਦੇ ਚੀਰ ਹਰਨ ਨੂੰ ਹਿੰਦੂ ਫਿਲਾਸ਼ਫ਼ੀ ਵਾਲੇ ਪੂਰਾ ਜ਼ੋਰ ਲਾ ਕੇ ਨਿੰਦਦੇ ਹਨ ਪਰ ਇਸ ਧਰਮ ਦੇ ਪੈਰੋਕਾਰਾਂ ਨੇ ਫਿਰਕੂ ਦੰਗਿਆਂ 'ਚ ਕਿੰਨ੍ਹੀਆਂ ਦਰੋਪਦੀਆਂ ਦੇ ਚੀਰ ਹਰਨ ਕਰਕੇ, ਉਨ੍ਹਾਂ ਨਾ ਸਮੂਹਕ ਬਲਾਤਕਾਰ ਕਰਕੇ ਕਿਸ ਫਿਲਾਸ਼ਫ਼ੀ ਦੀ ਸੇਵਾ ਕੀਤੀ ਹੈ?

**? ਸਾਡੇ ਪਾਠਕਾਂ ਲਈ ਕੋਈ ਹੋਰ ਸੰਦੇਸ਼।**

➢ ਜੇਕਰ ਲੋਕਾਂ ਦਾ ਛੋਟੇ ਤੋਂ ਛੋਟਾ ਮਸਲਾ ਵੀ ਉਠਦਾ ਹੈ ਤਾਂ ਉਸ 'ਚ ਵੀਹਰ ਕੇ ਵੜ ਜਾਓ, ਲੁੱਟ ਦੇ ਖਿਲਾਫ਼ ਲੜੋ। ਇਹ ਪ੍ਰਵਾਹ ਨਾ ਕਰੋ ਕਿ ਤੁਹਾਨੂੰ ਕੋਈ ਬੁਲਾਉਂਦਾ ਹੈ ਜਾਂ ਨਹੀ। ਅੱਜ ਵੀ ਤੁਹਾਡੇ 'ਚ ਸਮਰਪਿਤ ਵਰਕਰ ਹਨ, ਨੌਜਵਾਨ ਹਨ। ਸਮਾਂ ਆਉਣ ਤੇ ਉਹ ਜ਼ਰੂਰ ਉੱਠਣਗੇ, ਨਿੱਤਰਣਗੇ। ਸਾਧਾਂ ਵਿਚੋਂ ਪਹਿਲਾਂ ਲਬਰਗੱਚਿਆਂ ਨੂੰ ਲਓ। ਬਹੁਤੇ ਰਸੂਖ ਵਾਲਿਆਂ ਨੂੰ ਅਜੇ ਨਾ ਛੇੜੋ। ਅਗਾਂਹ ਵਧੂ ਲਹਿਰ ਨੂੰ, ਸੋਸ਼ਲਿਸ਼ਟ ਲਹਿਰ ਨੂੰ ਤੁਹਾਡੀ ਵੱਡੀ ਦੇਣ ਹੈ। ਤੁਹਾਡਾ ਕਿਰਦਾਰ ਚੰਗਾ ਹੈ। ਮੇਰੀ ਇੱਛਾ ਹੈ ਕਿ ਤੁਸੀਂ ਵੱਧੋ ਫੁੱਲੋ। ☐ ☐

* ਕਾਪਰਨੀਕਸ ਜੋ 1500 ਈ: 'ਚ ਪੋਲੈਂਡ 'ਚ ਜਨਮਿਆ ਨੇ ਇਹ ਜਾਣਦਿਆਂ ਹੋਇਆਂ ਵੀ ਕਿ ਸੂਰਜ, ਸੂਰਜ ਮੰਡਲ ਦਾ ਧੁਰਾ ਹੈ, ਆਪਣੀ ਖ਼ੋਜ ਨੂੰ 30 ਸਾਲ ਪ੍ਰਕਾਸ਼ਿਤ ਨਹੀਂ ਕੀਤਾ ਕਿਉਂਕਿ ਇਹ ਬਾਈਬਲ 'ਚ ਲਿਖ਼ੇ ਇਸ ਕਥਨ ਦੇ ਉਲਟ ਜਾਂਦਾ ਸੀ ਕਿ ਧਰਤੀ ਸਭ ਕਾਇਆਨਾਤ ਦਾ ਧੁਰਾ ਹੈ। ਮਰਨ ਤੋਂ ਕੁਝ ਚਿਰ ਪਹਿਲਾਂ ਉਸ ਨੇ ਇਹ ਗੱਲ ਲਿਖ਼ੀ ਇਸ ਲਈ ਉਹ ਚਰਚ ਦੀ ਸਜ਼ਾ ਤੋਂ ਬਚ ਗਿਆ ਪਰ ਉਸ ਦੇ ਸ਼ਗਿਰਦ ਬਰੂਨੋ ਨੂੰ ਜੋ ਕਾਪਰਨੀਕਸ ਨੂੰ ਸਹੀ ਮੰਨਦਾ ਸੀ ਇਸ ਧਾਰਨਾ ਦੇ ਮੰਨਣ ਕਾਰਣ ਜਿਉਂਦਾ ਜਲਾ ਦਿੱਤਾ ਗਿਆ।

* ਗੈਲੀਲੀਓ ਨੇ ਆਪਣੀ ਖ਼ੋਜ ਨਾਲ ਕਿ ਧਰਤੀ ਨਹੀਂ ਸਗੋਂ ਸੂਰਜ, ਸੂਰਜ ਮੰਡਲ ਦਾ ਧੁਰਾ ਹੈ ਅਤੇ ਸੂਰਜ ਧਰਤੀ ਦੁਆਲੇ ਨਹੀਂ ਸਗੋਂ ਧਰਤੀ ਸੂਰਜ ਦੁਆਲੇ ਚੱਕਰ ਲਗਾਉਂਦੀ ਹੈ ਤੋਂ ਨਾਖ਼ੁਸ਼ ਹੁੰਦਿਆਂ ਰੋਮ ਵਿੱਚ ਚਰਚ ਦੇ ਪਾਦਰੀਆਂ ਨੇ 1633 ਵਿੱਚ ਗੈਲੀਲੀਓ ਨੂੰ ਜੋ ਉਸ ਵਕਤ 70 ਸਾਲ ਦਾ ਬੁੱਢਾ ਸੀ, ਆਪਣੀ ਇਸ 'ਗ਼ਲਤੀ' ਨੂੰ ਮੰਨਣ ਲਈ ਮਜਬੂਰ ਕੀਤਾ। ਅਜਿਹਾ ਨਾ ਕਰਨ ਦੀ ਸੂਰਜ 'ਚ ਉਸ ਨੂੰ ਤਸੀਹੇ ਦੇਣ ਦੀ ਗੱਲ ਕੀਤੀ। ਚਰਚ ਵਿੱਚ ਮੁਆਫ਼ੀ ਮੰਗਣ ਤੋਂ ਬਾਅਦ ਜਦ ਗੈਲੀਲੀਓ ਬਾਹਰ ਜਾ ਰਿਹਾ ਸੀ ਤਾਂ ਦੱਸਿਆ ਜਾਂਦਾ ਹੈ ਕਿ ਉਹ ਆਪਣੀਆਂ ਅੱਖਾਂ ਵਿੱਚੋਂ ਹੰਝੂ ਕੇਰਦਾ ਕਹਿ ਰਿਹਾ ਸੀ, 'ਕਹਾਉਣ ਨੂੰ ਤਾਂ ਜੋ ਮਰਜ਼ੀ ਕਹਾ ਲਓ, ਪਰ ਸੱਚ ਇਹੋ ਹੈ ਕਿ ਧਰਤੀ ਸੂਰਜ ਦੁਆਲੇ ਘੁੰਮਦੀ ਹੈ।'

* ਬਾਈਬਲ ਵਿੱਚ ਧਰਤੀ ਨੂੰ ਚਪਟਾ ਕਿਹਾ ਗਿਆ ਸੀ, ਜਦ ਕੋਲੰਬਸ ਪੂਰਬ ਦੀ ਥਾਂ ਪੱਛਮ ਵੱਲ ਚੱਲ ਕੇ ਏਸ਼ੀਆ ਦਾ ਰਾਹ ਲੱਭਣ ਲਈ ਤੁਰਿਆ ਤਾਂ ਚਰਚ ਵੱਲੋਂ ਉਸ ਨੂੰ ਧਰਤੀ ਦੇ ਕਿਨਾਰੇ ਤੋਂ ਥੱਲੇ ਡਿੱਗਣ ਦੀ ਚਿਤਾਵਨੀ ਦਿੱਤੀ ਗਈ।

* ਇੰਗਲਿਸ਼ ਸਾਇੰਸਦਾਨ ਡਾਰਵਿਨ ਨੇ ਆਪਣੀ ਕੁਦਰਤੀ ਚੁਣਾਓ ਦੀ ਥਿਊਰੀ ਤੇ ਪਹੁੰਚਣ ਬਾਅਦ ਵੀ ਈਸਾਈ ਭਾਈਚਾਰੇ ਦੇ ਡਰ ਕਾਰਣ 20 ਸਾਲ ਆਪਣੀ ਖ਼ੋਜ ਨੂੰ ਲੁਕੋ ਕੇ ਰੱਖਿਆ ਤੇ ਆਖ਼ਰ ਜਦ ਉਸ ਨੂੰ ਇਹ ਪਤਾ ਲੱਗਾ ਕਿ ਇੱਕ ਹੋਰ ਸਾਇੰਸਦਾਨ ਐਲਫ਼ਰਡ ਵਾਲੇਸ ਇਹੋ ਕਹਿਣ ਜਾ ਰਿਹਾ ਹੈ ਤਾਂ ਉਸ ਨਾਲ ਰਲ ਕੇ ਡਾਰਵਿਨ ਨੇ ਆਪਣੀ ਖ਼ੋਜ ਦੁਨੀਆਂ ਸਾਹਮਣੇ ਰੱਖੀ। ਉਸ ਨੂੰ ਬੇਸ਼ੱਕ ਸਾਇੰਸਦਾਨਾਂ ਦੀ ਬਹੁ ਗਿਣਤੀ ਵਿੱਚ ਸਮਰਥਨ ਹੋਣ ਕਾਰਣ ਸਰੀਰਕ ਕਸ਼ਟ ਨਹੀਂ ਦਿੱਤੇ ਗਏ ਪਰ ਦੁਨੀਆਂ ਭਰ ਵਿੱਚ ਉਸ ਦੇ ਇਨ੍ਹਾਂ ਵਿਚਾਰਾਂ ਤੇ ਹਮਲੇ ਹੋਏ।

**ਡਾ. ਬਲਜਿੰਦਰ ਸਿੰਘ ਸੇਖੋਂ, ਕੈਨੇਡਾ**

# ਵਿਗਿਆਨਕ ਤੇ ਗ਼ੈਰ ਵਿਗਿਆਨਕ ਨਜ਼ਰੀਆ



ਹੇਮ ਰਾਜ ਸਟੈਨੋ

**ਕਿਸੇ ਘਟਨਾ, ਵਰਤਾਰੇ ਆਦਿ ਦੇ ਵਾਪਰਨ ਸੰਬੰਧੀ ਅੰਧ-ਵਿਸ਼ਵਾਸਾਂ ਤੋਂ ਉੱਪਰ ਉੱਠ ਕੇ ਉਸ ਦੇ ਵਾਪਰਨ ਦੇ ਕਾਰਨਾਂ ਨੂੰ ਘੋਖਣਾ, ਭਾਵ ਕਾਰਨ ਅਤੇ ਪ੍ਰਭਾਵ ਵਿਚ ਸਬੰਧ ਬੁਨਿਆਦੀ ਤੱਥਾਂ ਉੱਪਰ ਲੱਭਣ ਦਾ ਯਤਨ ਕਰਨਾ, ਵਿਗਿਆਨਕ ਨਜ਼ਰੀਆ ਹੈ।**

ਆਮ ਤੌਰ 'ਤੇ ਕੁੱਝ ਸ਼ਬਦਾਂ (ਸੰਕਲਪਾਂ) ਦਾ ਪ੍ਰਯੋਗ ਆਮ ਹੀ ਕੀਤਾ ਜਾਂਦਾ ਹੈ ਜਿਵੇਂ ਨਜ਼ਰੀਆ, ਪਦਾਰਥਵਾਦ, ਵਿਰੋਧ-ਵਿਕਾਸ ਜਾਂ ਦਵੰਦਵਾਦ, ਆਦਰਸ਼ਵਾਦ ਵਗੈਰਾ ਵਗੈਰਾ। ਪਰ ਦੇਖਿਆ ਇਹ ਜਾਂਦਾ ਹੈ ਕਿ ਇਸ ਬਾਰੇ ਪੂਰੀ ਸਪੱਸ਼ਟਤਾ ਨਹੀਂ ਹੈ। ਇਹਨਾਂ ਦੀ ਵਿਆਖਿਆ ਕਰਨ ਲਈ ਕਈ ਪੱਤਰ ਵੀ ਪ੍ਰਾਪਤ ਹੋਏ। ਇਸ ਲਈ ਇਹਨਾਂ ਦੀ ਸਪੱਸ਼ਟਤਾ ਬਾਰੇ ਪਹਿਲੀ ਕਿਸ਼ਤ ਵਜੋਂ ਇਸ ਲੇਖ ਵਿਚ ਨਜ਼ਰੀਆ ਕੀ ਹੁੰਦਾ ਹੈ?, ਵਿਗਿਆਨਕ ਅਤੇ ਗੈਰ-ਵਿਗਿਆਨਕ ਨਜ਼ਰੀਆ ਕੀ ਹੁੰਦਾ ਹੈ?, ਬਾਰੇ ਗੱਲ ਕਰਨ ਜਾ ਰਹੇ ਹਾਂ।

ਸਭ ਤੋਂ ਪਹਿਲਾਂ ਤਾਂ ਨਜ਼ਰੀਏ ਬਾਰੇ। ਨਜ਼ਰੀਆ ਕੀ ਹੁੰਦਾ ਹੈ? ਸਾਡੇ ਆਲੇ-ਦੁਆਲੇ ਕੀ ਸੀ, ਕੀ ਹੈ, ਕੀ ਕੁਝ ਵਾਪਰ ਰਿਹਾ ਹੈ ਅਤੇ ਕੀ ਕੁਝ ਵਾਪਰ ਸਕਦਾ ਹੈ ਆਦਿ ਨੂੰ ਮਨੁੱਖ ਕਿਵੇਂ ਸੋਚਦਾ ਹੈ, ਭਾਵ ਇਸ ਸਾਰੇ ਕਾਸੇ ਨੂੰ ਕਿਵੇਂ ਲੈਂਦਾ ਹੈ, ਇਹ ਉਸਦਾ ਨਜ਼ਰੀਆ ਹੁੰਦਾ ਹੈ। ਮਨੁੱਖ ਦਾ ਇਹ ਨਜ਼ਰੀਆ ਕਿਸੇ ਇਕੱਲੀ-ਕਹਿਰੀ ਘਟਨਾ ਜਾਂ ਵਰਤਾਰੇ ਬਾਰੇ ਵੀ ਹੁੰਦਾ ਹੈ, ਕਿਸੇ ਇਲਾਕੇ ਬਾਰੇ ਵੀ ਅਤੇ ਦੇਸ਼ ਬਾਰੇ ਵੀ। ਜਦੋਂ ਮਨੁੱਖ ਸਮੁੱਚੇ ਸੰਸਾਰ ਵਿਚਲੀਆਂ ਸ਼ੈਆਂ ਅਤੇ ਇਸ ਵਿਚ ਵਾਪਰਦੀਆਂ ਘਟਨਾਵਾਂ ਅਤੇ ਵਰਤਾਰਿਆਂ ਨੂੰ ਸਮਝਣ ਦਾ ਯਤਨ ਕਰਦਾ ਹੈ ਤਾਂ ਇਸ ਨੂੰ ਉਸਦਾ ਵਿਸ਼ਵ ਨਜ਼ਰੀਆ ਕਿਹਾ ਜਾਂਦਾ ਹੈ।

**ਵੱਖੋ-ਵੱਖਰੇ ਨਜ਼ਰੀਏ :**

ਅਸੀਂ ਜੀਵਨ ਵਿਚ ਆਮ ਹੀ ਦੇਖ ਸਕਦੇ ਹਾਂ ਕਿ ਘਟਨਾਵਾਂ ਅਤੇ ਵਰਤਾਰਿਆਂ ਬਾਰੇ ਵੱਖੋ-ਵੱਖਰੇ ਮਨੁੱਖ ਵੱਖੋ-ਵੱਖਰੀ ਤਰ੍ਹਾਂ ਨਾਲ ਸੋਚਦੇ ਅਤੇ ਬਿਆਨਦੇ ਹਨ। ਮਿਸਾਲ ਵਜੋਂ ਤਰਕਸ਼ੀਲਾਂ ਕੋਲ ਕਿੰਨੀ ਕਿਸਮ ਦੇ ਕੇਸ ਆਉਂਦੇ ਹਨ- ਕਿਸੇ ਦੇ ਘਰੇ ਕੱਪੜਿਆਂ ਨੂੰ ਅੱਗ ਲੱਗ ਜਾਂਦੀ ਹੈ ਤਾਂ ਦੂਸਰੇ ਕਿਸੇ ਘਰ ਕੱਪੜੇ ਕੱਟੇ ਜਾਂਦੇ ਹਨ, ਕਿਸੇ ਘਰੇ ਖ਼ੂਨ ਦੇ ਛਿੱਟੇ ਡਿੱਗਦੇ ਹਨ ਤਾਂ ਹੋਰ ਕਿਸੇ ਦੇ ਘਰ  ਕੋਈ ਮੈਂਬਰ ਗੁੰਮ-ਸੁੰਮ ਹੋਇਆ ਪਿਆ ਰਹਿੰਦਾ ਹੈ ਵਗੈਰਾ ਵਗੈਰਾ। ਜਿੰਨ੍ਹਾਂ ਘਰਾਂ ਵਿਚ ਇਹੋ ਜਿਹਾ ਕੁਝ ਵਾਪਰਦਾ ਹੁੰਦਾ ਹੈ, ਉਹਨਾਂ ਵਿਚੋਂ ਬਹੁ-ਗਿਣਤੀ ਲੋਕ ਇਸ ਨੂੰ ਕੋਈ ਰੱਬੀ ਜਾਂ ਦੇਵੀ-ਦੇਵਤੇ ਦੀ ਕਰੋਪੀ, ਕਿਸੇ ਕਿਸਮ ਦੇ ਭੂਤ-ਪ੍ਰੇਤ ਦੀ ਛਾਇਆ ਜਾਂ ਫਿਰ ਆਪਣੇ ਹੀ ਪਰਿਵਾਰ ਦੇ ਮਰ ਚੁੱਕੇ ਮੈਂਬਰ ਦੀ ਭਟਕਦੀ 'ਆਤਮਾ' ਦੀ ਗਤੀ ਨਾ ਹੋਣਾ ਸਮਝਦੇ ਹੁੰਦੇ ਹਨ।

ਉਹ ਇਸ ਦੇ ਹੱਲ ਲਈ ਉਸ ਕਾਲਪਨਿਕ ਸ਼ਕਤੀ ਨੂੰ 'ਖ਼ੁਸ਼' ਕਰਕੇ ਆਪਣੇ ਗ੍ਰਹਿ ਵਿਚੋਂ ਗ੍ਰਹਿ ਸੰਕਟ ਨੂੰ ਦੂਰ ਕਰਨ ਲਈ ਤਰ੍ਹਾਂ ਤਰ੍ਹਾਂ ਦੇ ਓਹੜ-ਪੋਹੜ ਕਰਦੇ ਹਨ-ਡੰਡੌਤ-ਬੰਦਨਾ ਕਰਦੇ ਹਨ, ਪਾਠ ਖੁਲਵਾਉਂਦੇ ਹਨ, ਦਾਨ ਕਰਦੇ ਹਨ, ਕਿਸੇ ਸਾਧੂ-ਸੰਤ ਦੇ ਆਖੇ ਲੱਗ ਕੇ ਟੂਣੇ-ਟਾਮਣੇ ਕਰਦੇ ਹਨ, ਭੇਟਾ ਗੰਵਾਉਂਦੇ ਵੀ ਹਨ ਅਤੇ ਭੇਟਾਂ ਚੜ੍ਹਾਉਂਦੇ ਵੀ ਹਨ। ਕੁੱਝ ਤਾਂ ਆਪਣੇ ਸਰੀਰ 'ਤੇ ਚਿਮਟਿਆਂ ਦੀ ਮਾਰ ਵੀ ਸਹਾਰਦੇ ਹਨ ਭਾਵ ਇਹ ਲੋਕ ਹਰ ਕਿਸਮ ਦੀ ਲੁੱਟ ਤੇ ਕੁੱਟ ਦਾ ਸ਼ਿਕਾਰ ਹੁੰਦੇ ਹਨ। ਭਾਵੇਂ ਇਸ ਸਭ ਕਾਸੇ ਨਾਲ ਉਹਨਾਂ ਦਾ ਕੁਝ ਨਹੀਂ ਸੰਵਰਦਾ ਪਰ ਇਹ ਸਭ ਕੁੱਝ ਚੱਲੀ ਜਾ ਰਿਹਾ ਹੈ।

ਜਦੋਂ ਇਹੀ ਲੋਕ (ਅਕਸਰ ਸਾਰੇ ਪਾਸਿਆਂ ਤੋਂ ਹਾਰ-ਹੰਭਕੇ) ਤਰਕਸ਼ੀਲਾਂ ਕੋਲ ਜਾਂਦੇ ਹਨ ਤਾਂ ਉਹ ਕੀ ਕਰਦੇ ਹਨ? ਸਾਧੂ-ਸੰਤਾਂ ਜਾਂ ਇਸ ਕਿਸਮ ਦੇ ਹੋਰ ਗਲਤ ਅਨਸਰਾਂ ਦੇ ਉਲਟ ਪਹਿਲਾਂ ਸੰਬੰਧਤ ਇਨਸਾਨ ਨੂੰ ਵਿਸ਼ਵਾਸ 'ਚ ਲੈਂਦੇ ਹਨ, ਸਮੱਸਿਆ ਦੇ ਸਹੀ ਕਾਰਨ ਬੁੱਝਦੇ ਹਨ। ਮਾਨਸਿਕ ਤੌਰ 'ਤੇ ਪੀੜਤ ਇਨਸਾਨ ਦੀ ਸਮੱਸਿਆ ਦਾ ਸੁਯੋਗ ਹੱਲ ਦੱਸਦੇ ਹਨ, ਪੀੜਤ ਇਨਸਾਨ ਨੂੰ ਰਾਹਤ ਮਿਲਦੀ ਹੈ ਅਤੇ ਇਸ ਤਰ੍ਹਾਂ ਦੀਆਂ ਘਟਨਾਵਾਂ ਬੰਦ ਹੋ ਜਾਂਦੀਆਂ ਹਨ।

ਹੁਣ ਇੱਥੇ ਅਸੀਂ ਦੇਖ ਸਕਦੇ ਹਾਂ ਕਿ ਆਮ ਸਾਧਾਰਨ ਲੋਕਾਂ ਨੇ ਇਹਨਾਂ ਘਟਨਾਵਾਂ ਨੂੰ ਕਿਵੇਂ ਲਿਆ? ਉਹਨਾਂ ਨੇ ਇਹਨਾਂ ਘਟਨਾਵਾਂ ਦੇ ਕਾਰਨ ਲੱਭ ਕੇ ਉਹਨਾਂ ਨੂੰ ਦੂਰ ਕਰਨ ਦੀ ਬਜਾਇ ਆਪਣੀ ਅੰਧ-ਵਿਸ਼ਵਾਸੀ ਧਾਰਨਾ ਤੋਂ ਕੰਮ ਲੈਂਦਿਆਂ ਇਸ ਨੂੰ ਕਿਸੇ ਗੈਬੀ-ਸ਼ਕਤੀ ਦਾ ਪ੍ਰਭਾਵ ਸਮਝਿਆ। ਜਦੋਂ ਕਿ ਤਰਕਸ਼ੀਲਾਂ ਨੇ ਇਹਨਾਂ ਘਟਨਾਵਾਂ ਪਿੱਛੇ ਕੰਮ ਕਰਦੇ ਸਮਾਜਿਕ-ਆਰਥਿਕ ਜਾਂ ਕੋਈ ਹੋਰ ਕਾਰਨ ਸਮਝ ਲਏ। ਉਹਨਾਂ ਨੇ ਜਾਣ ਲਿਆ ਕਿ ਇਹ ਘਟਨਾਵਾਂ ਕਿਹੜੇ ਕਾਰਨਾਂ ਦਾ ਪ੍ਰਭਾਵ (ਕਾਰਜ) ਹਨ।

ਸੋ ਇਸ ਮਿਸਾਲ ਤੋਂ ਦੇਖਿਆ ਜਾ ਸਕਦਾ ਹੈ ਕਿ



ਜਰੂਰੀ ਨਹੀਂ ਕਿ ਸਾਰੇ ਮਨੁੱਖਾਂ ਦਾ ਨਜ਼ਰੀਆ ਇੱਕੋਂ ਜਿਹਾ ਹੋਵੇ ਬਲਕਿ ਇਹ ਵੱਖ ਵੱਖ ਹੋ ਸਕਦਾ ਹੈ, ਕੋਈ ਨਜ਼ਰੀਆ ਠੀਕ (ਵਿਗਿਆਨਕ) ਹੁੰਦਾ ਹੈ ਅਤੇ ਕੋਈ ਗਲਤ (ਗੈਰ-ਵਿਗਿਆਨਕ)।

**ਕਾਰਨ-ਪ੍ਰਭਾਵ (ਕਾਰਜ) (Cause and effect) :**

ਅਸੀਂ ਨਜ਼ਰੀਏ ਵਾਲੇ ਨੁਕਤੇ ਵਿਚ ਦੇਖਿਆ ਹੈ ਕਿ ਹਰ ਘਟਨਾ ਅਤੇ ਵਰਤਾਰੇ ਪਿੱਛੇ ਕੋਈ ਨਾ ਕੋਈ ਕਾਰਨ ਕੰਮ ਕਰਦਾ ਹੋਣ ਕਰਕੇ ਹਰ ਘਟਨਾ ਅਤੇ ਵਰਤਾਰਾ ਕਿਸੇ ਕਾਰਨ ਦਾ ਪ੍ਰਭਾਵ (ਕਾਰਜ) ਹੁੰਦਾ ਹੈ। ਕਾਰਨ ਅਤੇ ਕਾਰਜ ਦੇ ਸੰਬੰਧਾਂ ਦਾ ਇਹ ਨਿਯਮ ਪ੍ਰਕਿਰਤੀ, ਸਮਾਜ ਅਤੇ ਮਨੁੱਖੀ ਸੋਚ ਭਾਵ ਸ੍ਰਿਸ਼ਟੀ ਦੇ ਹਰ ਖੇਤਰ ਵਿਚ ਕਿਵੇਂ ਲਾਗੂ ਹੁੰਦਾ ਹੈ, ਆਓ ਦੇਖੀਏ?

ਪ੍ਰਕਿਰਤੀ ਵਿਚ ਮੀਂਹ ਦੇ ਜਿਆਦਾ ਪੈਣ ਤੇ ਇਕੱਠਾ ਹੋ ਕੇ ਨੀਵਾਣ ਵੱਲ ਨੂੰ ਵਹਿਣ ਦਾ ਕਾਰਨ ਹੜ੍ਹ ਆਉਂਣ ਦਾ ਕਾਰਜ ਬਣ ਜਾਂਦਾ ਹੈ। ਇਸੇ ਤਰ੍ਹਾਂ ਮਨੁੱਖੀ ਸੋਚ ਦੀ ਮਿਸਾਲ ਹੀ ਲੈ ਲਵੋ। ਜਦੋਂ ਅਸੀਂ ਚਾਹੁੰਦੇ ਹਾਂ ਕਿ ਇਸ ਇਨਸਾਨ ਨੂੰ ਮਾਨਸਿਕ ਸਮੱਸਿਆ ਇਸ ਤਰ੍ਹਾਂ ਦੇ ਆਰਥਿਕ, ਸਮਾਜਿਕ ਜਾਂ ਕਿਸੇ ਹੋਰ ਕਾਰਨ ਕਰਕੇ ਪੈਦਾ ਹੋਈ ਤਾਂ ਇੱਥੇ ਵੀ ਕਾਰਨ ਅਤੇ ਕਾਰਜ ਦਾ ਨਿਯਮ ਹੀ ਲਾਗੂ ਹੋ ਜਾਂਦਾ ਹੈ। ਸਮਾਜ ਵਿਚ ਅਮੀਰੀ ਅਤੇ ਗਰੀਬੀ ਦਾ ਪਾੜਾ ਹੋਣ ਦੇ ਵੀ ਆਪਣੇ ਠੋਸ ਕਾਰਨ ਹਨ।

ਹੁਣ ਅਸੀਂ ਇਸ ਨਿਯਮ ਦੇ ਸਭ ਤੋਂ ਬੁਨਿਆਦੀ ਅਤੇ ਅਹਿਮ ਪਹਿਲੂ ਬਾਰੇ ਚਰਚਾ ਕਰਦੇ ਹਾਂ। ਉਹ ਇਹ ਹੈ ਕਿ ਜਿਹੜਾ ਕਿਸੇ ਕਾਰਜ ਪਿੱਛੇ ਕੰਮ ਕਰਦਾ ਕਾਰਨ ਹੁੰਦਾ ਹੈ ਉਹ ਪਹਿਲਾਂਆਪ ਕਿਸੇ ਹੋਰ ਕਾਰਨ ਦਾ ਕਾਰਜ ਹੁੰਦਾ ਹੈ। ਇੱਕ ਮਿਸਾਲ ਲਵੋ। ਬੱਚਾ ਆਪਣੇ ਮਾਂ-ਬਾਪ ਦਾ ਕਾਰਜ ਹੈ, ਉਸਦੇ ਮਾਂ-ਬਾਪ ਆਪਣੇ ਮਾਂ-ਬਾਪ ਦਾ ਕਾਰਜ ਹਨ। ਇਸ ਲੜੀ ਨੂੰ ਜਿੰਨੀ ਮਰਜੀ ਲੰਬੀ ਕਰੀ ਜਾਵੋ। ਹੁਣ ਇਸ ਤੋਂ ਕੀ ਸਾਬਤ ਹੁੰਦਾ ਹੈ? ਇਹੀ ਕਿ ਬੱਚਾ ਕਾਰਜ ਹੈ ਅਤੇ ਇਸ ਦਾ ਕਾਰਨ ਉਸਦੇ ਮਾਂ-ਬਾਪ। ਇਸ ਤਰ੍ਹਾਂ ਤਾਂ ਮਾਂ-ਬਾਪ ਕਾਰਨ ਹਨ ਪਰ ਉਹੀ ਮਾਂ-ਬਾਪ ਆਪ ਆਪਣੇ ਮਾਂ-ਬਾਪ ਦਾ ਕਾਰਨ ਹਨ ਕਿਉਂਕਿ ਇਹ ਉਹਨਾਂ ਕਰਕੇ ਹੀ ਜਨਮੇ। ਇਸ ਲਈ ਬੱਚੇ ਦੇ ਮਾਂ-ਬਾਪ ਕੀ ਬਣ ਗਏ? ਕਾਰਨ ਵੀ ਅਤੇ ਕਾਰਜ ਵੀ।

ਇਸ ਲਈ ਕਾਰਨ ਅਤੇ ਕਾਰਜ ਨੂੰ ਇਸ ਤਰ੍ਹਾਂ ਨਿਖੇੜ ਕੇ ਨਹੀਂ ਦੇਖਣਾ ਚਾਹੀਦਾ ਕਿ ਜਿਹੜਾ ਕਾਰਨ ਹੁੰਦਾ ਹੈ ਉਹ ਤਾਂ ਕਾਰਨ ਹੀ ਹੁੰਦਾ ਹੈ ਅਤੇ ਜਿਹੜਾ ਕਾਰਜ ਹੈ ਉਹ ਕਾਰਜ ਹੀ ਹੁੰਦਾ ਹੈ। ਅਸਲ ਵਿਚ ਕਾਰਨ ਅਤੇ ਕਾਰਜ ਨੂੰ ਇਉਂ ਸਮਝਣਾ ਅਤੇ ਮੰਨਣਾ ਚਾਹੀਦਾ ਹੈ ਕਿ ਇਹ 'ਟੂ ਇਨ ਵਨ' ਹਨ।

ਹੁਣ ਅਸੀਂ ਇਹ ਦੇਖਦੇ ਹਾਂ ਕਿ ਇਹ ਕਾਰਨ-ਕਾਰਜ ਦੇ ਸੰਬੰਧਾਂ ਵਾਲੇ ਨਿਯਮ ਤੋਂ ਉੱਖੜਕੇ ਲੋਕ ਈਸ਼ਵਰਵਾਦ, ਅੰਧ-ਵਿਸ਼ਵਾਸ਼ ਅਤੇ ਰਹੱਸਵਾਦ ਦਾ ਸ਼ਿਕਾਰ ਬਣਨ ਨਾਲ ਬੱਝੇ ਹੋਏ ਹੁੰਦੇ ਹਨ।

ਪਹਿਲਾਂ ਈਸ਼ਰਵਾਦ ਅਤੇ ਅੰਧ-ਵਿਸ਼ਵਾਸ ਨੂੰ ਲੈਂਦੇ ਹਾਂ।

ਈਸ਼ਵਰਵਾਦੀ ਆਪਣੇ ਈਸ਼ਵਰ ਦੁਆਰਾ ਇਸ ਸ਼੍ਰਿਸ਼ਟੀ ਦੇ ਰਚਨ ਨੂੰ ਠੀਕ ਸਾਬਤ ਕਰਨ ਲਈ ਇਸ ਨਿਯਮ ਨੂੰ ਕਿਵੇਂ ਪੇਸ਼ ਕਰਦੇ ਹਨ। ਉਹ ਕਹਿੰਦੇ ਹਨ ਕਿ ਇਹ ਸਾਰੀ ਸ੍ਰਿਸ਼ਟੀ ਵੀ ਕਿਸੇ ਕਾਰਨ ਕਰਕੇ ਹੀ ਹੋਂਦ ਵਿਚ ਆਈ ਹੈ। ਉਹ ਸ੍ਰਿਸ਼ਟੀ ਦੇ ਹੋਂਦ ਵਿਚ ਆਉਂਣ ਦਾ ਕਾਰਨ ਦੱਸਦੇ ਹਨ ਕਿ ਈਸ਼ਵਰ ਨੇ ਰਚੀ ਹੈ ਭਾਵ ਈਸ਼ਵਰ ਕਾਰਨ ਹੈ ਅਤੇ ਸ੍ਰਿਸ਼ਟੀ ਕਾਰਜ। ਉਹ ਇਸ ਤਰ੍ਹਾਂ ਕਾਰਨ-ਕਾਰਜ ਦੇ ਨਿਯਮ ਨੂੰ ਲਾਗੂ ਕਰਦੇ ਹਨ। ਪਰ ਅਸੀਂ ਵਿਚਾਰਿਆ ਹੈ ਕਿ ਹਰੇਕ ਕਾਰਨ ਆਪਣੇ ਆਪ ਵਿਚ ਪਹਿਲਾਂ ਕਿਸੇ ਹੋਰ ਦੁਆਰਾ ਨਿਭਾਇਆ ਕਾਰਜ ਹੁੰਦਾ ਹੈ। ਇਸ ਲਈ ਇੱਥੇ ਸਵਾਲ ਖੜ੍ਹਾ ਹੋ ਜਾਂਦਾ ਹੈ ਕਿ ਜੇਕਰ ਸ੍ਰਿਸ਼ਟੀ ਦੇ ਰਚਨ ਦਾ ਕਾਰਨ ਈਸ਼ਵਰ ਹੈ ਤਾਂ ਫਿਰ ਈਸ਼ਵਰ ਆਪ ਕਿਸ ਦਾ ਕਾਰਜ ਹੋਇਆ। ਬਸ, ਈਸ਼ਵਰ 'ਤੇ ਪਹੁੰਚਦਿਆਂ ਉਹ ਕਾਰਨ-ਕਾਰਜ ਸੰਬੰਧਾਂ ਵਾਲਾ ਨਿਯਮ ਲਾਗੂ ਨਹੀਂ ਕਰਦੇ ਹਨ। ਇਸ ਲਈ ਉਹ ਈਸ਼ਵਰ ਦਾ ਕਿੰਤੂ-ਰਹਿਤ ਵਿਸ਼ਵਾਸ ਕਰਨ ਵਾਲੇ ਈਸ਼ਵਰਵਾਦੀ ਬਣ ਬਹਿੰਦੇ ਹਨ।

ਹੁਣ ਅੱਗੇ। ਅਸੀਂ ਉੱਪਰ ਦੇਖਿਆ ਹੈ ਕਿ ਈਸ਼ਵਰਵਾਦੀ ਲੋਕ ਕਾਰਨ-ਕਾਰਜ ਦੇ ਸੰਬੰਧਾਂ ਵਾਲਾ ਨਿਯਮ ਲਾਗੂ ਨਹੀਂ ਕਰਦੇ। ਇਹੀ ਵਜ੍ਹਾ ਹੈ ਕਿ ਉਹ ਆਪਣੇ ਈਸ਼ਵਰ ਦੁਆਰਾ ਸ਼੍ਰਿਸ਼ਟੀ ਰਚਨ ਵਾਲੀ ਦਲੀਲ ਨੂੰ ਸਹੀ ਸਾਬਤ ਕਰਨ ਤੋਂ ਆਹਰੀ ਹੋ ਜਾਂਦੇ ਹਨ। ਇਸ ਲਈ ਉਹਨਾਂ ਨੂੰ ਈਸ਼ਵਰ ਜਿਹੀ ਕਿਸੇ ਗੈਬੀ-ਸ਼ਕਤੀ ਦੇ ਅੰਧ-ਵਿਸ਼ਵਾਸ ਉੱਪਰ ਟੇਕ ਰੱਖਣੀ ਪੈਂਦੀ ਹੈ। ਉਹ ਕਹਿਣ ਲੱਗ ਪੈਂਦੇ ਹਨ, 'ਜੀ ਈਸ਼ਵਰ ਤਾਂ ਈਸ਼ਵਰ ਹੈ, ਉਸ ਦੇ ਪੈਦਾ ਹੋਣ ਦਾ ਕੋਈ ਕਾਰਨ ਨਹੀਂ ਹੋ ਸਕਦਾ'। ਇਸੇ ਲਈ ਅਜਾਦੀ ਦੀ ਜੰਗ ਦੌਰਾਨ ਅੰਗਰੇਜ਼ਾਂ ਦੀਆਂ ਜੇਲ੍ਹਾਂ ਵਿਚ ਸਖਤ ਕੈਦ ਕੱਟਣ ਵਾਲੇ ਉੱਘੇ ਤੇ ਸਤਿਕਾਰਤ ਦੇਸ਼-ਭਗਤ ਲਾਲ ਰਾਮ ਸਰਨ ਦਾਸ ਜੀ ਨੇ ਆਪਣੀ ਕਿਤਾਬ 'ਡਰੀਮਲੈਂਡ (ਸੁਪਨ ਸੰਸਾਰ)' ਵਿਚ ਜਦੋਂ ਇਸ ਸ੍ਰਿਸ਼ਟੀ ਦੀ ਵਿਆਖਿਆ ਈਸ਼ਵਰਦਾੀ ਨਜਰੀਏ ਤੋਂ ਕੀਤੀ ਤਾਂ ਸ਼ਹੀਦ ਭਗਤ ਸਿੰਘ ਨੇ ਉਸਦੀ ਅਲੋਚਨਾ ਕਰਦਿਆਂ ਉਸ ਕਿਤਾਬ ਦੀ ਭੂਮਿਕਾ 'ਚ ਲਿਖਿਆ, "ਮੈਂ ਪਦਾਰਥਵਾਦੀ ਹਾਂ ਤੇ ਇਸ ਦ੍ਰਿਸ਼ਟੀਮਾਨ (ਸਮੁੱਚਾ ਜਗਤ-ਮੇਰੇ ਵੱਲੋਂ) ਬਾਰੇ ਮੇਰੀ ਵਿਆਖਿਆ

ਕਾਰਨਾਤਮਕ ਹੋਏਗੀ।" ('ਮੈਂ ਨਾਸਤਕ ਕਿਉਂ ਹਾਂ?'- ਸ਼ਹੀਦ ਭਗਤ ਸਿੰਘ- ਪ੍ਰਕਾਸ਼ਕ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਸੱਤਵਾਂ ਅਡੀਸ਼ਨ 2008-ਸਫਾ 40)।

ਹੁਣ ਰਹੱਸਵਾਦ ਬਾਰੇ ਗੱਲ ਕਰਦੇ ਹਾਂ। ਮੀਂਹ ਦੇ ਨਾ ਪੈਣ ਵਾਲੇ ਵਰਤਾਰੇ ਦੀ ਮਿਸਾਲ ਲਵੋ। ਜਿਹੜੇ ਇਨਸਾਨ ਨੂੰ ਮੀਂਹ ਨਾ ਪੈਣ ਦੇ ਕਾਰਜ ਪਿੱਛੇ ਕੰਮ ਕਰਦੇ ਕਾਰਨ ਬਾਰੇ ਗਿਆਨ ਨਹੀਂ ਹੁੰਦਾ ਉਸ ਲਈ ਇਹ ਵਰਤਾਰਾ ਰਹੱਸ ਬਣ ਜਾਂਦਾ ਹੈ। ਇਸ ਤੋਂ ਪੈਦਾ ਹੋਣ ਵਾਲੀ ਮੁਸ਼ਕਿਲ ਦਾ ਉਸਨੂੰ ਸਾਹਮਣਾ ਕਰਨਾ ਪੈਂਦਾ ਹੈ। ਇਨਸਾਨ ਇਸ ਕਾਰਨ-ਕਾਰਜ ਦੇ ਨਿਯਮ ਤੋਂ ਅਣਜਾਣ ਹੋਣ ਕਰਕੇ ਜਾਂ ਇਸ ਤੋਂ ਉੱਖੜਕੇ ਮਾਯੂਸੀ ਦਾ ਸ਼ਿਕਾਰ ਹੋ ਜਾਂਦਾ ਹੈ। ਫਿਰ ਉਹ ਇਨਸਾਨ ਆਪਣੀ ਕਲਪਨਾ ਰਾਹੀਂ ਇਸ ਨੂੰ ਕਿਸੇ ਗੈਬੀ ਸ਼ਕਤੀ ਦੀ ਕਰੋਪੀ ਸਮਝ ਬੈਠਦਾ ਹੈ ਅਤੇ ਉਸ ਦੀ ਕਲਪਨਾ ਵਾਲੀ ਗੈਬੀ ਸ਼ਕਤੀ ਦੀ ਪੂਜਾ ਅਰਚਨਾ ਕਰਨ ਵੱਲ ਵੱਧ ਜਾਂਦਾ ਹੈ। ਇਸ ਤਰ੍ਹਾਂ ਉਹ ਰਹੱਸਵਾਦ ਦਾ ਸ਼ਿਕਾਰ ਹੋ ਕੇ ਆਪਣੀ ਮਾਯੂਸੀ ਨੂੰ ਦੂਰ ਕਰਨ ਦਾ ਨਾਕਾਮ ਯਤਨ ਕਰਦਾ ਹੈ। ਦਰਅਸਲ ਇਹ ਰਹੱਸਵਾਦ, ਇਨਸਾਨ ਦੇ ਮਨ ਵਿਚ ਪੈਦਾ ਹੋਈ ਮਾਯੂਸੀ ਦਾ ਕੁਦਰਤੀ ਪ੍ਰਗਟਾਵਾ ਹੁੰਦਾ ਹੈ।

ਸੋ ਕਾਰਨ-ਕਾਰਜ ਦੇ ਨਿਯਮ ਤੋਂ ਉਖੜਕੇ ਸੋਚਣ ਵਾਲਾ ਇਨਸਾਨ ਈਸ਼ਵਰਵਾਦ, ਅੰਧ-ਵਿਸ਼ਵਾਸ ਅਤੇ ਰਹੱਸਵਾਦ ਦਾ ਸ਼ਿਕਾਰ ਹੋ ਜਾਂਦਾ ਹੈ।

**ਕਾਰਨ-ਕਾਰਜ ਨਿਯਮ ਦੀ ਵਰਤੋਂ ਅਤੇ ਸਿੱਟੇ ਬਾਰੇ :**

ਇੱਥੇ ਇੱਕ ਗੱਲ ਇਹ ਧਿਆਨ ਵਿਚ ਰੱਖੀ ਜਾਣੀ ਚਾਹੀਦੀ ਹੈ ਕਿ ਕਿਸੇ ਘਟਨਾ ਜਾਂ ਵਰਤਾਰੇ ਨੂੰ ਕਾਰਨ-ਕਾਰਜ ਦੇ ਸੰਬੰਧਾਂ ਵਜੋਂ ਸਮਝਣ ਦਾ ਯਤਨ ਕਰਨ ਵਾਲੇ ਵਾਸਤੇ ਵੀ ਇਹ ਜ਼ਰੂਰੀ ਨਹੀਂ ਕਿ ਉਹ ਸਹੀ ਸਿੱਟੇ 'ਤੇ ਪਹੁੰਚੇ। ਉਹ ਕਿਉਂ?

ਮੰਨ ਲਵੋ ਮਾਨਸਿਕ ਸਮੱਸਿਆ ਦਾ ਸ਼ਿਕਾਰ ਕੋਈ ਇਨਸਾਨ ਆਉਂਦਾ ਹੈ। ਉਸਦੀ ਸਮੱਸਿਆ ਦੇ ਕਾਰਨ ਬੁੱਝਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਉਸਦੇ ਆਰਥਿਕ ਕਾਰਨਾਂ ਬਾਰੇ ਤਾਂ ਜਾਣ ਲਿਆ ਜਾਂਦਾ ਹੈ ਪਰ ਹੋ ਸਕਦੈ ਘਰੇ ਰਹਿਣ ਵਾਲੇ ਕਲੇਸ਼ ਵਰਗੇ ਸਮਾਜਿਕ ਕਾਰਨਾਂ ਦਾ ਵੀ ਉਸਦੇ ਮਨ 'ਤੇ ਬੋਝ ਹੋਵੇ। ਹੁਣ ਜੇਕਰ ਉਸਦੇ ਆਰਥਿਕ ਕਾਰਨਾਂ ਨੂੰ ਬੁੱਝ ਕੇ ਉਸਦੇ ਉਪਾਅ ਦੱਸ ਦਿੱਤੇ ਜਾਣਗੇ ਤਾਂ ਉਸਦੇ ਦਿਮਾਗ ਤੋਂ ਇਹਨਾਂ ਦਾ ਬੋਝ ਤਾਂ ਹਲਕਾ ਹੋ ਜਾਵੇਗਾ ਪਰ ਸਮਾਜਿਕ ਕਲੇਸ਼ ਦੇ ਕਾਰਨ ਕਰਕੇ ਉਸਦੇ ਮਨ 'ਤੇ ਉਸਦਾ ਬੋਝ ਓਵੇ-ਜਿਵੇਂ ਪਿਆ ਰਹੇਗਾ ਅਤੇ ਉਹ ਤੰਦਰੁਸਤ ਨਹੀਂ ਹੋ ਸਕੇਗਾ, ਉਹ ਮਾਨਸਿਕ ਤੌਰ 'ਤੇ ਉਲਝਿਆ ਹੀ ਰਹੇ ਗਾ।

ਸੋ ਇੱਥੇ ਉਸ ਇਨਸਾਨ ਦੇ ਮਾਨਸਿਕ ਉਲਝੇਵੇਂ ਪਿੱਛੇ ਕੋਈ ਇੱਕ ਕਾਰਨ ਨਹੀਂ ਬਲਕਿ ਕਈਂ ਕਿਸਮ ਦੇ ਅਤੇ ਇੱਕ ਤੋਂ ਵੱਧ ਕਾਰਨ ਹਨ- ਸਮੱਸਿਆ ਇੱਕ ਹੈ ਮਾਨਸਿਕ, ਪਰ ਕਾਰਨ ਕਈ ਹਨ। ਸੋ ਕਈ ਕਿਸਮ ਦੇ ਜੁੜਵੇਂ ਕਾਰਨਾਂ ਦੇ ਪ੍ਰਭਾਵ ਵੀ ਸਮੱਸਿਆ ਨੂੰ ਜਨਮ ਦੇ ਸਕਦੇ ਹੁੰਦੇ ਹਨ।

ਇਸ ਤੋਂ ਉਲਟ ਵੀ ਹੋ ਸਕਦਾ ਹੁੰਦਾ ਹੈ। ਮਿਸਾਲ ਵਜੋਂ ਜੰਗ ਲੱਗਦੀ ਹੈ। ਜੰਗ ਦੇ ਪੈਣ ਵਾਲਾ ਪ੍ਰਭਾਵਾਂ ਨੂੰ ਦੇਖੋ- ਇਹ ਬੰਬਾਂ ਅਤੇ ਹੋਰ ਬਾਰੂਦੀ ਅਤੇ ਰਸਾਇਣਕ ਹਥਿਆਰਾਂ ਆਦਿ ਨਾਲ ਵਾਤਾਵਰਨ ਪ੍ਰਦੂਸ਼ਿਤ ਕਰਦੀ ਹੈ, ਜੰਗਲਾਂ ਦਾ ਹੀ ਨਹੀਂ ਬਲਕਿ ਕਿੰਨੀ ਹੀ ਧਰਤੀ ਨੂੰ ਬੰਜਰ ਬਣਾਉਂਦੀ ਹੈ, ਹੋਰ ਕਈ ਕਿਸਮ ਦੇ ਕੁਦਰਤੀ ਸੋਮਿਆਂ ਦੀ ਤਬਾਹੀ ਕਰਦੀ ਹੈ, ਜੀਵ-ਜੰਤੂਆਂ ਤੋਂ ਲੈ ਕੇ ਮਨੁੱਖਾਂ ਤੱਕ ਦਾ ਜਾਨੀ ਨੁਕਸਾਨ ਕਰਦੀ ਹੈ, ਸਨਅਤਾਂ ਦਾ ਮੁੱਖ ਤੌਰ 'ਤੇ ਜੰਗੀ ਸਾਜੋ-ਸਮਾਨ ਤਿਆਰ ਕਰਨ ਵਿਚ ਜੁੱਟ ਜਾਣ ਕਰਕੇ ਮਨੁੱਖੀ ਲੋੜਾਂ ਦੀਆਂ ਜ਼ਰੂਰੀ ਵਸਤੂਆਂ ਦੀ ਪੈਦਾਵਾਰ ਘਟ ਜਾਂਦੀ ਹੈ ਅਤੇ ਇਹਨਾਂ ਦੀ ਥੁੜ ਪੈਦਾ ਹੋ ਜਾਂਦੀ ਹੈ, ਇਹਨਾਂ ਦੀਆਂ ਕੀਮਤਾਂ ਅਸਮਾਨੀ ਚੜ੍ਹ ਜਾਂਦੀਆਂ ਹਨ, ਸਮਾਜ ਵਿਚ ਅਫਰਾ-ਤਫਰੀ ਫੈਲਾਉਂਦੀ ਹੈ ਅਤੇ ਇਸੇ ਤਰ੍ਹਾਂ ਹੋਰ ਬਹੁਤ ਕੁੱਝ। ਹੁਣ ਦੇਖੋ ਕਾਰਨ ਇੱਕ ਹੈ-ਜੰਗ, ਪਰ ਜੀਵਨ ਦੇ ਵੱਖੋ ਵੱਖਰੇ ਖੇਤਰਾਂ 'ਚ ਕਿੰਨੀ ਹੀ ਕਿਸਮ ਦੇ ਅਤੇ ਕਿੰਨੇ ਹੀ ਵਿਆਪਕ (ਬੁਰੇ) ਪ੍ਰਭਾਵ ਹਨ।

ਸੋ ਜਿੱਥੇ ਇੱਕੋ ਕਾਰਜ ਪਿੱਛੇ ਇੱਕੋਂ ਤੋਂ ਜਿਆਦਾ ਕਾਰਨ ਹੋ ਸਕਦੇ ਹੁੰਦੇ ਹਨ ਉੱਥੇ ਇੱਕ ਕਾਰਨ ਦੇ ਵੀ ਕਈ ਪ੍ਰਭਾਵ (ਭਾਵ ਕਾਰਜ) ਹੋ ਸਕਦੇ ਹੁੰਦੇ ਹਨ। ਇਹਨਾਂ ਦੋਨਾ ਵਿਚੋਂ ਕਿਸੇ ਵੀ ਵਰਤਾਰੇ ਨੂੰ ਬੁੱਝ ਕੇ ਨਿਰਣਾ ਲੈਣ 'ਚ ਕਿਸੇ ਤੋਂ ਵੀ ਕਿਸੇ ਕਿਸਮ ਦੀ ਉਕਾਈ ਜਾਂ ਗਲਤੀ ਹੋ ਸਕਦੀ ਹੈ। ਪਰ ਇਸ ਦਾ ਮਤਲਬ ਇਹ ਨਹੀਂ ਬਣ ਜਾਂਦਾ ਕਿ ਕਾਰਨਾਂ ਨੂੰ ਬੁੱਝ ਕੇ ਉਹਨਾਂ ਦੇ ਪਏ ਪ੍ਰਭਾਵਾਂ ਨੂੰ ਨੋਟ ਕਰਨ ਵਾਲਾ ਵਿਅਕਤੀ ਵਿਗਿਆਨਕ ਨਜ਼ਰੀਆ ਨਹੀਂ ਅਪਨਾ ਰਿਹਾ। ਇਸ ਨੂੰ ਕਿਹਾ ਤਾਂ ਵਿਗਿਆਨਕ ਨਜ਼ਰੀਆ ਹੀ ਜਾਵੇਗਾ। ਹਾਂ ਉਸਦੀ ਕਾਰਨਾਂ ਦੀ ਖੋਜ ਨੂੰ ਪੂਰਾ ਨਹੀਂ ਕਿਹਾ ਜਾਵੇਗਾ। ਵਿਗਿਆਨਕ ਨਜ਼ਰੀਆ ਅਪਣਾਉਂਣ ਵਾਲਾ ਇਨਸਾਨ ਆਪਣੀ ਖੋਜ ਨੂੰ ਅੱਗੇ ਤੋਂ ਅੱਗੇ ਵਧਾਉਂਦਾ ਰਹਿੰਦਾ ਹੈ ਅਤੇ ਇਹ ਸਿਲਸਿਲਾ ਲਗਾਤਾਰ ਚੱਲਦਾ ਰਹਿੰਦਾ ਹੈ।

ਇਸੇ ਲਈ ਅੱਜ ਤੱਕ ਸਾਇੰਸ ਨੇ ਜਿੰਨੀ ਵੀ ਤਰੱਕੀ ਕੀਤੀ ਹੈ ਉਹ ਵਿਗਿਆਨਕ ਨਜ਼ਂਰੀਆ ਅਪਣਾਉਂਦਿਆਂ, ਇੱਕ ਤੋਂ ਬਾਅਦ ਦੂਸਰੀ ਖੋਜ ਕਰਦਿਆਂ ਜਾਂ ਆਪਣੀ ਪਹਿਲੀ ਖੋਜ ਵਿਚ ਹੀ ਹੋਰ ਵਾਧਾ ਕਰਦਿਆਂ ਹੀ ਕੀਤੀ ਹੈ। ਸਾਇੰਸ ਦੇ ਖੋਜ ਕਾਰਜਾਂ ਦੇ ਲਗਾਤਾਰ ਜਾਰੀ ਰੱਖਣ ਪਿੱਛੇ ਵੀ ਇਹੀ



ਵਿਗਿਆਨਕ ਨਜ਼ਰੀਆ ਕੰਮ ਕਰਦਾ ਹੈ ਕਿ ਸਾਇੰਸ ਦੇ ਗਿਆਨ ਵਿਚ ਲਗਾਤਾਰ ਵਾਧਾ ਹੁੰਦੇ ਚਲੇ ਜਾਣਾ ਹੈ, ਇਸ ਦੀ ਕੋਈ ਸੀਮਾ ਨਹੀਂ ਹੈ। ਜਿਹੜੇ ਸਾਇੰਸ ਦੇ ਗਿਆਨ ਦੀ ਕੋਈ ਸੀਮਾ ਮਿਥ ਦੇਣ ਉਹਨਾਂ ਦਾ ਨਜ਼ਰੀਆ ਉੱਥੇ ਹੀ ਗੈਰ-ਵਿੱਦਿਅਕ ਬਣ ਜਾਂਦਾ ਹੈ। ਮਿਸਾਲ ਦੇ ਤੌਰ 'ਤੇ ਜੌਹਨ ਡਾਲਟਨ ਨੇ ਪ੍ਰਮਾਣੂ (ਐਟਮ) ਬਾਰੇ ਇਹ ਸਿਧਾਂਤ ਲੈ ਕੇ ਆਂਦਾ ਕਿ ਇਹ ਵੰਡਿਆ ਨਹੀਂ ਜਾ ਸਕਦਾ। ਐਟਮ ਨਾਮ ਹੀ ਉਸਨੇ ਇਸ ਲਈ ਦਿੱਤਾ ਕਿਉਂਕਿ ਐਟਮ ਦਾ ਅਰਥ ਹੀ ਨਾ ਵੰਡੇ ਜਾ ਸਕਣ ਵਾਲਾ ਭਾਵ ਅਵੰਡ ਹੁੰਦਾ ਹੈ। ਪਰ ਅਸੀਂ ਦੇਖ ਸਕਦੇ ਹਾਂ ਕਿ ਅੱਜ ਐਟਮ ਨੂੰ ਅੱਗੇ ਤੋਂ ਅੱਗੇ ਵੰਡਿਆ ਜਾ ਸਕਿਆ ਹੈ ਅਤੇ ਇਸ ਬਾਰੇ ਇਲੈਕਟਰੋਨ, ਪ੍ਰੋਟੋਨ ਤੋਂ ਵੀ ਅੱਗੇ ਦੀ ਅੱਗੇ ਜਾਣਿਆ ਜਾ ਸਕਿਆ ਹੈ।

ਸੋ ਜਿੰਦਗੀ ਦੇ ਕਿਸੇ ਖੇਤਰ ਵੱਲ ਝਾਤ ਮਾਰ ਕੇ ਦੇਖ ਲਵੋ, ਮਨੁੱਖ ਗਿਆਨ ਵਧਦਾ ਹੀ ਤੁਰਿਆ ਆਇਆ ਹੈ ਅਤੇ ਵਧਦਾ ਹੀ ਰਹੇਗਾ।

ਅਸੀਂ ਆਪਣੀ ਵਿਚਾਰ-ਚਰਚਾ ਵਿਚ ਦੇਖ ਲਿਆ ਹੈ ਕਿ ਇਹ ਕਾਰਨ -ਕਾਰਜ ਵਾਲਾ ਨਿਯਮ ਪ੍ਰਕਿਰਤੀ, ਸਮਾਜ ਅਤੇ ਮਨੁੱਖੀ ਸੋਚ ਭਾਵ ਇਸ ਸ੍ਰਿਸ਼ਟੀ ਦੇ ਹਰ ਖੇਤਰ ਵਿਚ ਲਾਗੂ ਹੁੰਦਾ ਹੈ। ਇਸ ਲਈ ਪ੍ਰਕਿਰਤੀ ਵਿਚ ਮਨੁੱਖ ਲਈ ਨੁਕਸਾਨਦੇਹ ਵਾਪਰਦੇ ਵਰਤਾਰਿਆਂ ਪਿੱਛੇ ਕੰਮ ਕਰਦੇ ਕਾਰਨਾਂ ਨੂੰ ਸਮਝਕੇ ਮਨੁੱਖ ਇਸ ਦਾ ਸੁਯੋਗ ਹੱਲ ਲੱਭ ਕੇ ਇਨ੍ਹਾਂ ਤੋਂ ਮੁਕਤੀ ਹਾਸਲ ਕਰ ਸਕਦਾ ਹੈ। ਇਸੇ ਤਰ੍ਹਾਂ ਸਮਾਜ ਵਿਚ ਅਮੀਰੀ ਅਤੇ ਗਰੀਬੀ ਦੇ ਪਾੜੇ ਦੇ ਕਾਰਨਾਂ ਨੂੰ ਸਮਝਕੇ ਮਨੁੱਖ ਸਮਾਜ ਵਿਚ ਸਮਾਨਤਾ ਲਿਆਉਣ ਲਈ ਜੱਦੋ-ਜਹਿਦ ਕਰ ਸਕਦਾ ਹੈ।

ਸੋ ਸਾਡੀ ਇਸ ਵਿਚਾਰ-ਚਰਚਾ ਵਿਚ ਅਸੀਂ ਵਿਚਾਰਿਆ ਹੈ:-

**ਪਹਿਲਾ :** ਸਾਡੇ ਆਲੇ-ਦੁਆਲੇ ਕੀ ਸੀ, ਕੀ ਹੈ, ਕੀ ਕੁੱਝ ਵਾਪਰ ਰਿਹਾ ਹੈ ਅਤੇ ਕੀ ਕੁਝ ਵਾਪਰ ਸਕਦਾ ਹੈ ਆਦਿ ਨੂੰ ਮਨੁੱਖ ਕਿਵੇਂ ਸੋਚਦਾ ਹੈ, ਇਹ ਉਸਦਾ ਨਜ਼ਰੀਆ ਹੁੰਦਾ ਹੈ। ਹਰ ਮਨੁੱਖ ਦਾ ਨਜ਼ਰੀਆ ਵੱਖੋ ਵੱਖਰਾ ਹੁੰਦਾ ਹੈ।

**ਦੂਸਰਾ:** ਕਾਰਨ ਅਤੇ ਕਾਰਜ ਵਾਲਾ ਨਿਯਮ ਸਮੁੱਚੀ ਸ੍ਰਿਸ਼ਟੀ ਦੀਆਂ ਸ਼ੈਆਂ, ਘਟਨਾਵਾਂ ਤੇ ਵਰਤਾਰਿਆਂ 'ਤੇ ਲਾਗੂ ਹੁੰਦਾ ਹੈ।

**ਤੀਸਰਾ:** ਕਾਰਨ ਅਤੇ ਕਾਰਜ ਇੱਕ-ਦੂਸਰੇ ਤੋਂ ਨਿੱਖੜੀਆਂ ਹੋਈਆਂ ਵੱਖੋ-ਵੱਖਰੀਆਂ ਸ਼ੈਆਂ ਨਹੀਂ ਹਨ ਬਲਕਿ ਜਿਹੜਾ ਕਿਸੇ ਸਮੇਂ ਕਾਰਜ ਹੁੰਦਾ ਹੈ ਉਹ ਦੂਸਰੇ ਸਮੇਂ ਕਾਰਨ ਹੁੰਦਾ ਹੈ।

**ਚੌਥਾ:** ਇਸ ਨਿਯਮ ਤੋਂ ਅਣਜਾਣ ਇਨਸਾਨ ਰਹੱਸਵਾਦ ਅਤੇ ਅੰਧ-ਵਿਸ਼ਵਾਸ਼ ਦਾ ਸ਼ਿਕਾਰ ਹੋ ਜਾਂਦਾ ਹੈ ਜਦੋਂ ਕਿ ਅੰਧ-ਵਿਸ਼ਵਾਸ਼ ਲਈ ਇਸ ਨਿਯਮ ਵਿਚ ਕੋਈ ਜਗ੍ਹਾ ਨਹੀਂ ਹੈ।

**ਸਿੱਟਾ:**

**ਵਿਗਿਆਨਕ ਨਜ਼ਰੀਆ**

ਕਿਸੇ ਘਟਨਾ, ਵਰਤਾਰੇ ਆਦਿ ਦੇ ਵਾਪਰਨ ਸੰਬਧੀ ਅੰਧ-ਵਿਸ਼ਵਾਸਾਂ ਤੋਂ ਉੱਪਰ ਉੱਠ ਕੇ ਉਸ ਦੇ ਵਾਪਰਨ ਦੇ ਕਾਰਨਾਂ ਨੂੰ ਘੋਖਣਾ, ਭਾਵ ਕਾਰਨ ਅਤੇ ਪ੍ਰਭਾਵ ਵਿਚ ਸਬੰਧ ਬੁਨਿਆਦੀ ਤੱਥਾਂ ਉੱਪਰ ਲੱਭਣ ਦਾ ਯਤਨ ਕਰਨਾ

**ਗੈਰ-ਵਿਗਿਆਨਕ ਨਜ਼ਰੀਆ**

ਕਿਸੇ ਘਟਨਾ, ਵਰਤਾਰੇ ਆਦਿ ਦੇ ਵਾਪਰਨ ਸੰਬੰਧੀ ਉਸ ਦੇ ਵਾਪਰਨ ਦੇ ਕਾਰਨ ਨੂੰ ਨਾ ਘੋਖਣਾ, ਭਾਵ ਕਾਰਨ ਅਤੇ ਪ੍ਰਭਾਵ ਵਿੱਚ ਸਬੰਧ ਬੁਨਿਆਦੀ ਤੱਥਾਂ ਉੱਪਰ ਲੱਭਣ ਦਾ ਯਤਨ ਨਾ ਕਰਨਾ ਅਤੇ ਅੰਧ-ਵਿਸ਼ਵਾਸ਼ ਉੱਪਰ ਚੱਲੀ ਜਾਣਾ।



**ਮਜਬੂਰੀ ?**

ਪਰ੍ਹੂੰ ਪਰਾਰ ਜਦ ਮੈਂ ਆਪਣੀ ਨਾਟਕ ਟੀਮ ਲੈ ਕੇ ਕੈਨੇਡਾ ਗਿਆ ਤਾਂ ਅਖ਼ਬਾਰ ਵਿੱਚ ਵੱਡੇ-ਵੱਡੇ ਇਸ਼ਤਿਹਾਰ ਦੇਖੇ। 'ਮੁੰਡੇ' ਵੰਡਦੇ ਹੋਏ ਇਸ਼ਤਿਹਾਰ। ਬਹੁਤ ਵੱਡੇ-ਵੱਡੇ ਇਸ਼ਤਿਹਾਰ ਸਨ ਇਹ। ਇੱਕ ਇਸ਼ਤਿਹਾਰ ਤੇ ਮੇਰੀ ਨਜ਼ਰ ਅਟਕ ਗਈ। ਮੈਂ ਦੇਖਿਆ ਇਹ ਤਾਂ ਮਾਸਟਰ ਘਣਸ਼ਾਮ ਹੈ ਮੋਗੇ ਵਾਲਾ। ਨੰਬਰ ਵੇਖ ਕੇ ਮੈਂ ਫ਼ੋਨ ਕੀਤਾ। ਰਸਮੀ ਹਾਲ ਚਾਲ ਪੁੱਛਣ ਤੋਂ ਬਾਅਦ ਮੈਂ ਉਸ ਨੂੰ ਕਿਹਾ,'ਓਏ ਘਣਸ਼ਾਮ, ਮੋਗੇ ਤਾਂ ਤੇਰੀਆਂ ਆਪਣੀਆਂ ਤਿੰਨ ਕੁੜੀਆਂ ਨੇ, ਤੂੰ ਇੱਥੇ ਮੁੰਡੇ ਵੰਡਦਾ ਫਿਰਦੈਂ।' ਉਹ ਖ਼ਸਿਆਣਾ ਜਿਹਾ ਹਾਸਾ ਹੱਸਿਆ ਤੇ ਕਹਿਣ ਲੱਗਾ,'ਕੀ ਕਰੀਏ ਜੀ ਰੋਟੀ ਦੀ ਮਜਬੂਰੀ ਹੈ, ਇਹ ਤਾਂ ਮੇਰਾ ਵਪਾਰ ਹੈ।'

**ਗੁਰਸ਼ਰਨ ਸਿੰਘ ਨਾਟਕਕਾਰ**

**ਠੱਗ ਵਣਜਾਰੇ**

ਗਿਣਤੀ ਸੈਂਕੜੇ ਹਜ਼ਾਰਾਂ ਤੋਂ ਟੱਪ ਚੱਲੀ,
ਗੁਰੂ ਥਾਂ-ਥਾਂ ਡੇਰੇ ਬਣਾਉਣ ਲੱਗੇ
ਕੋਈ ਬਾਪੂ, ਸਵਾਮੀ, ਕੋਈ ਬਣਿਆ ਖ਼ੁਦ ਮਾਲਕ
ਕੋਈ 'ਰੱਬ', ਰਹੀਮ ਕਹਾਉਣ ਲੱਗੇ।
ਕੋਈ ਅਵਤਾਰ ਖ਼ੁਦ ਨਿਰੰਕਾਰ ਬਣ ਕੇ,
'ਸੱਚ ਖੰਡ' ਦੇ ਟਿਕਟ ਬਣਾਉਣ ਲੱਗੇ
ਸਾਡਾ ਸਿਆਸਤ ਨਾਲ ਸਰੋਕਾਰ ਹੈਨੀ
ਭੇਜੇ ਰੱਬ ਦੇ ਅਸੀਂ ਫਰਮਾਉਣ ਲੱਗੇ।
ਲੈਣ-ਦੇਣ ਕਰਕੇ ਰਾਜਸੀ ਬੰਦਿਆਂ ਨਾਲ,
ਸੌਦੇ ਵੋਟਾਂ ਦੇ ਕਰਨ-ਕਰਾਉਣ ਲੱਗੇ।
ਜਨਮਾਂ ਕਰਮਾਂ ਦੇ ਨਾਂ ਤੇ ਇਹ ਠੱਗ ਵਣਜਾਰੇ
ਦੁਕਾਨਦਾਰੀ ਆਪਣੀ ਚਮਕਾਉਣ ਲੱਗੇ।

**- ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ**

# ਪੰਜਾਬ ਦੇ ਧਾਰਮਕ ਗਰੁੱਪਾਂ ਵਿੱਚ ਹਿੰਸਕ ਵਾਰਦਾਤਾਂ : ਇੱਕ ਨਜ਼ਰੀਆ



ਸੁੱਚਾ ਸਿੰਘ ਗਿੱਲ

**ਅੱਜ ਧਰਮ ਅਤੇ ਜਾਤਪਾਤ ਦੀ ਲੜਾਈ ਛੱਡ ਕੇ ਲੋਕਾਂ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਕਰਕੇ ਲੁਟੇਰਿਆਂ ਤੋਂ ਪੰਜਾਬ ਅਤੇ ਪੰਜਾਬ ਦੇ ਲੋਕਾਂ ਨੂੰ ਬਚਾਉਣ ਦੀ ਲੋੜ ਪਹਿਲਾਂ ਤੋਂ ਜਿਆਦਾ ਬਣ ਗਈ ਹੈ।**

ਪਿਛਲੇ ਕਈ ਸਾਲਾਂ ਤੋਂ (1978) ਤੋਂ ਪੰਜਾਬ ਦੇ ਧਾਰਮਿਕ ਗਰੁੱਪਾਂ ਵਿਚ ਟਕਰਾਅ ਵਧਦਾ ਜਾ ਰਿਹਾ ਹੈ। ਇਹ ਟਕਰਾਅ ਅਕਸਰ ਜਲਦੀ ਹੀ ਹਿੰਸਕ ਘਟਨਾਵਾਂ ਵਿਚ ਤਬਦੀਲ ਹੋ ਜਾਂਦਾ ਹੈ। ਇਹ ਵੀ ਦੇਖਣ ਵਿਚ ਆਇਆ ਹੈ ਕਿ ਇਹ ਟਕਰਾਅ ਪੰਜਾਬ ਦੀ ਵਧ ਗਿਣਤੀ ਸਿੱਖ ਵਸੋਂ ਅਤੇ ਉਸ ਨਾਲ ਜੁੜੇ ਪਰ ਨਵੇਂ ਉੱਭਰ ਰਹੇ ਧਾਰਮਿਕ ਗਰੁੱਪ ਨਾਲ ਹੀ ਹੁੰਦਾ ਹੈ। ਅਕਾਲੀ-ਨਿਰੰਕਾਰੀ ਟਕਰਾਅ, ਭਨਿਆਰੇ ਵਾਲੇ ਬਾਬੇ ਦੇ ਗਰੁੱਪ ਨਾਲ ਟਕਰਾਅ, ਤਲਹਣ ਵਿਖੇ ਗੁਰਦੁਆਰੇ ਦਾ ਟਕਰਾਅ, ਦੋ-ਢਾਈ ਸਾਲ ਪਹਿਲਾਂ ਤੋਂ ਸ਼ੁਰੂ ਹੋਇਆ ਅਕਾਲੀ-ਡੇਰਾ ਸੱਚਾ ਸੌਦਾ (ਸਿਰਸਾ) ਟਕਰਾਅ ਅਤੇ ਮਈ 2009 ਦੇ ਆਖਰੀ ਹਫਤੇ ਵਿਚ ਬੱਲਾਂ (ਜਲੰਧਰ) ਸਥਿਤ ਡੇਰਾ ਸੱਚ ਖੰਡ ਅਤੇ ਸਿੱਖਾਂ ਵਿਚਾਲੇ ਝਗੜਾ, ਸਾਰੇ ਇੱਕੋ ਲੜੀ ਵਿਚ ਆਉਂਦੇ ਹਨ। ਇਹਨਾਂ ਸਾਰੇ ਟਕਰਾਵਾਂ ਵਿਚ ਵੱਸੋਂ ਦਾ ਕਾਫ਼ੀ ਵੱਡਾ ਹਿੱਸਾ ਸਿੱਖ ਧਰਮ ਵਿੱਚ ਵਿਸ਼ਵਾਸ਼ ਰੱਖਣ ਵਾਲੇ ਵਿਅਕਤੀਆਂ ਅਤੇ ਉਹਨਾਂ ਵਿਅਕਤੀਆਂ ਵਿੱਚ ਹੋ ਰਿਹਾ ਹੈ ਜਿਹੜੇ ਸਿੱਖ ਧਰਮ ਵਿੱਚ ਵਿਸ਼ਵਾਸ਼ ਰੱਖਣ ਦੇ ਨਾਲ-ਨਾਲ ਨਵੇਂ ਉੱਭਰ ਰਹੇ ਧਾਰਮਕ ਡੇਰਿਆਂ ਵਿਚ ਜਾਣ ਲੱਗ ਪੈਂਦੇ ਹਨ। ਨਵੇਂ ਉੱਭਰ ਰਹੇ ਧਾਰਮਿਕ ਸੰਗਠਨ/ਡੇਰੇ ਕੁਝ ਲੋਕਾਂ ਦੀਆਂ ਲੋੜਾ, ਜਰੂਰਤਾਂ, ਵਿਸ਼ਵਾਸ਼, ਪੁੱਛ-ਪ੍ਰਤੀਤ ਨੂੰ ਜ਼ਿਆਦਾ ਰਾਸ ਆਉਂਦੇ ਹਨ। ਇਹਨਾਂ ਸੰਗਠਨਾਂ/ਡੇਰਿਆਂ ਦੇ ਪ੍ਰਭਾਵ ਵਿੱਚ ਵਿਅਕਤੀ ਇਹਨਾਂ ਸੰਗਠਨਾਂ ਦੇ ਆਗੂਆਂ ਦੇ ਸਤਿਕਾਰ ਕਰਨ ਦੇ ਨਾਲ-ਨਾਲ ਆਪਣੀਆਂ ਅਧਿਆਤਮਕ ਲੋੜਾਂ ਅਤੇ ਸਾਧਨ ਇਹਨਾਂ ਆਗੂਆਂ ਅਨੁਸਾਰ ਹੀ ਪੂਰਾ ਕਰਨ ਲੱਗੇ ਪੈਂਦੇ ਹਨ, ਕਿਉਂਕਿ ਇਹਨਾਂ ਸੰਗਠਨਾਂ ਦੇ ਆਗੂ ਪ੍ਰਭਾਵਸ਼ਾਲੀ ਵਿਅਕਤੀ ਹਨ। ਇਸ ਕਰਕੇ ਹੌਲੀ-ਹੌਲੀ ਇਹ ਆਗੂ ਪੰਜਾਬ ਦੀਆਂ ਦੋ ਪ੍ਰਮੁੱਖ ਸਿਆਸੀ ਪਾਰਟੀਆਂ, ਅਕਾਲੀ ਦਲ ਅਤੇ ਕਾਂਗਰਸ ਦੇ ਵੱਡੇ ਲੀਡਰਾਂ ਨਾਲ ਸੰਬੰਧ ਵੀ ਬਣਾ ਲੈਂਦੇ ਹਨ। ਚੋਣਾਂ ਸਮੇਂ ਸਿਆਸੀ ਲੀਡਰ ਡੇਰਿਆਂ ਦੇ ਚੱਕਰ ਲਾਉਂਦੇ ਆਮ ਵੇਖੇ ਜਾਂਦੇ ਹਨ। ਇਹ ਲੀਡਰ ਡੇਰਿਆਂ ਦੇ ਮੁਖੀਆਂ ਤੋਂ ਸਿਰਫ਼ ਅਸ਼ੀਰਵਾਦ ਹੀ ਨਹੀਂ ਮੰਗਦੇ ਸਗੋਂ ਡੇਰਿਆਂ ਦੇ ਪੈਰੋਕਾਰਾਂ ਦੀਆਂ ਵੋਟਾਂ ਦੀ ਉਜਰਦਾਰੀ ਵੀ ਕਰਦੇ ਹਨ। ਕੁਝ ਡੇਰਿਆਂ ਦੇ ਮੁਖੀ ਖੁੱਲ੍ਹੇ ਆਮ ਪਾਰਟੀਆਂ ਦੀ ਹਮਾਇਤ ਵਿੱਚ ਆ ਜਾਂਦੇ ਹਨ ਜਦੋਂ ਕਿ ਚਲਾਕ ਡੇਰਾ ਮੁਖੀ ਆਪਣੀ ਸਿਆਸੀ ਹਮਾਇਤ ਅਤੇ ਇੱਛਾ ਨੂੰ ਛੁਪਾ ਕੇ ਰੱਖਦੇ ਹਨ ਅਤੇ ਚੋਣ ਸਿਆਸਤ ਤੋਂ ਆਪਣੇ ਆਪ ਨੂੰ ਅਲੱਗ ਰੱਖਦੇ ਹਨ। ਇਹ ਗੱਲ ਹੁਣ ਜੱਗ ਜਾਹਿਰ ਹੈ ਕਿ ਨਿਰੰਕਾਰੀ-ਅਕਾਲੀ ਟਕਰਾਅ (1978) ਸਮੇਂ ਨਿਰੰਕਾਰੀ ਸੰਪਰਦਾਇ ਕਾਂਗਰਸ ਪਾਰਟੀ ਦੇ ਕਾਫੀ ਨੇੜੇ ਆ ਗਿਆ ਸੀ। ਇਸੇ ਤਰ੍ਹਾਂ ਹੀ 2007 ਦੀਆਂ ਚੋਣਾਂ ਸਮੇਂ ਡੇਰਾ ਸੱਚਾ ਸੌਦਾ (ਸਿਰਸਾ) ਵੱਲੋਂ ਕਾਂਗਰਸ ਦੀ ਹਮਾਇਤ ਕੀਤੀ ਗਈ ਸੀ। ਡੇਰਿਆਂ ਦਾ ਸਿਆਸੀਕਰਣ ਹੋਣਾ ਅਤੇ ਇਹਨਾਂ ਦਾ ਅਕਾਲੀ ਮੁਖੀ ਸਿੱਖੀ ਤੋਂ ਵਖਰੇਵਾਂ ਪੈਦਾ ਹੋਣਾ ਪੰਜਾਬ ਵਿਚ ਧਾਰਮਿਕ ਗਰੁੱਪ ਵਿੱਚ ਵੱਧ ਰਹੇ ਟਕਰਾਅ ਦਾ ਆਧਾਰ ਪੈਦਾ ਕਰਦੇ ਹਨ। ਪਰ ਇਹ ਵਖਰੇਵੇਂ ਸਮਾਜ ਵਿੱਚ ਸਮਾਜਕ ਅਤੇ ਆਰਥਕ ਵਖਰੇਵਿਆਂ ਵਿੱਚੋਂ ਹੀ ਪੈਦਾ ਹੋ ਰਹੇ ਹਨ। ਇਸ ਕਰਕੇ ਇਹਨਾਂ ਨੂੰ ਸਮਝਣ ਲਈ ਪੰਜਾਬ ਵਿਚ ਆਰਥਕ ਵਿਕਾਸ ਦੇ ਨਾਲ ਆਉਂਣ ਵਾਲੀਆਂ ਸਮਾਜਕ ਅਤੇ ਆਰਥਕ ਤਬਦੀਲੀਆਂ ਨੂੰ ਸਮਝਣ ਬਗੈਰ ਇਹਨਾਂ ਟਕਰਾਵਾਂ ਨੂੰ ਸਮਝਿਆ ਨਹੀਂ ਜਾ ਸਕਦਾ।

1966 ਤੋਂ ਬਾਅਦ ਪੰਜਾਬ ਵਿਚ ਹਰੀ ਕ੍ਰਾਂਤੀ ਆਉਣ ਨਾਲ ਕਿਸਾਨੀ ਦੇ ਸਾਰਿਆਂ ਹਿੱਸਿਆਂ ਨੂੰ ਸ਼ੁਰੂ ਵਿਚ ਫਾਇਦਾ ਹੋਇਆ ਪਰ ਵੱਡੇ ਕਿਸਾਨਾਂ ਦੀ ਜਮਾਤ ਨੂੰ ਜਿਆਦਾ ਫ਼ਾਇਦਾ ਹੋਇਆ। ਪੰਜਾਬ ਦੀ ਕਿਸਾਨੀ ਵਿੱਚ ਬਹੁਤੇ ਵਿਅਕਤੀ ਜੱਟ ਸਿੱਖਾਂ ਨਾਲ ਸੰਬੰਧ ਰੱਖਦੇ ਹਨ। ਇਹਨਾਂ ਵਿੱਚ ਆਰਥਿਕ ਖੁਸ਼ਹਾਲੀ ਆਉਂਣ ਨਾਲ ਇਸ ਜਮਾਤ ਵਿੱਚੋਂ ਅਮੀਰ ਵਿਅਕਤੀ ਪੰਜਾਬ ਦੀਆਂ ਦੋਵੇਂ ਮੁੱਖ ਸਿਆਸੀ ਪਾਰਟੀਆਂ, ਕਾਂਗਰਸ ਅਤੇ ਅਕਾਲੀ ਦਲ ਤੇ ਕਾਬਜ਼ ਹੋ ਗਏ। ਕਿਉਂਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜੋ ਵੱਡੇ ਗੁਰਦੁਆਰਿਆਂ ਦਾ ਪ੍ਰਬੰਧ ਚਲਾਉਂਦੀ ਹੈ, ਚੋਣਾਂ ਨਾਲ ਬਣਦੀ ਹੈ ਅਤੇ ਅਕਾਲੀ ਦਲ ਦੁਆਰਾ ਕੰਟਰੋਲ ਹੁੰਦੀ ਹੈ। ਧਨੀ ਕਿਸਾਨੀ ਦੇ ਸਿੱਖ ਜੱਟ ਇਸ ਜੱਥੇਬੰਦੀ ਵਿੱਚ ਵੀ ਭਾਰੂ ਹੋ ਗਏ। ਸ਼੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੇ ਸਮਾਜਕ ਆਰਥਕ ਪਿਛੋਕੜ ਤੋਂ ਇਹ ਗੱਲ ਕਾਫੀ ਸਾਫ਼ ਹੋ ਜਾਂਦੀ ਹੈ। ਸਿਆਸੀ ਪਾਰਟੀਆਂ ਅਤੇ ਗੁਰਦੁਆਰਿਆਂ ਉੱਪਰ ਅਮੀਰ ਜੱਟ ਸਿੱਖਾਂ ਦੇ ਕਾਬਜ ਹੋ ਜਾਣ ਨਾਲ ਸਿਖਾਂ ਵਿਚ ਹੋਰ ਜਾਤਾਂ ਤੇ ਜਮਾਤਾਂ ਦੇ ਲੋਕਾਂ ਦੀ ਭੂਮਿਕਾ ਘਟ ਗਈ। ਉਹ ਇਧਰ-ਉਧਰ ਵੇਖਣ ਲੱਗ ਗਏ। ਪਿੰਡਾਂ ਦੇ



ਗੁਰਦੁਆਰਿਆਂ ਉਪਰ ਅਮੀਰ ਜਟ ਸਿੱਖਾਂ ਦਾ ਕਬਜ਼ਾ ਵੀ ਨਾਲ-ਨਾਲ ਹੋ ਗਿਆ। ਪਿੰਡਾਂ ਵਿਚ ਅਨੁਸੂਚਿਤ ਅਤੇ ਪਛੜੀਆਂ ਜਾਤਾਂ ਦੇ ਲੋਕ ਜੱਟ ਸਿੱਖਾਂ ਅਤੇ ਖਾਸ ਕਰਕੇ ਇਹਨਾਂ ਵਿੱਚੋਂ ਅਮੀਰ ਘਰਾਂ ਦੇ ਦਾਬੇ ਹੇਠ ਰਹਿਣ ਲੱਗ ਪਏ। ਪਰ ਹਰੀ ਕ੍ਰਾਂਤੀ ਤੋਂ ਬਾਅਦ ਦੇ ਸਮੇਂ ਵਿੱਚ ਜਿਵੇਂ ਮਸ਼ੀਨੀਕਰਨ ਹੋਇਆ ਅਤੇ ਸੂਬੇ ਦੀ ਆਰਥਿਕਤਾ ਵਿਚ ਤਬਦੀਲੀਆਂ ਆਈਆਂ ਇਸ ਨਾਲ ਕਾਫ਼ੀ ਲੋਕਾਂ ਅਤੇ ਖਾਸ ਕਰਕੇ ਅਨੁਸੂਚਿਤ ਅਤੇ ਪਛੜੀਆਂ ਜਾਤਾਂ ਦੀ ਨਿਰਭਰਤਾ ਖੇਤੀ ਉਪਰ ਕਾਫੀ ਘੱਟ ਗਈ। ਸ਼ੁਰੂ ਵਿੱਚ ਸਸਤੀ ਲੇਬਰ ਯੂ.ਪੀ. ਅਤੇ ਬਿਹਾਰ ਵਿਚੋਂ ਆਉਂਣ ਨਾਲ ਇਹ ਕੰਮ ਕਾਫੀ ਪਹਿਲਾਂ (1975) ਤੋਂ ਸ਼ੁਰੂ ਹੋ ਗਿਆ ਸੀ। ਸਮੇਂ ਨਾਲ ਇਹ ਤਬਦੀਲੀ ਮਿਕਦਾਰੀ ਤੋਂ ਸਿਫ਼ਤੀ ਤਬਦੀਲੀ ਵਿਚ ਬਦਲ ਗਈ।

1971 ਵਿੱਚ ਸੂਬੇ ਦੀ 62.66 % ਵਸੋਂ ਖੇਤੀ ਉੱਪਰ ਨਿਰਭਰ ਕਰਦੀ ਸੀ ਪਰ 2001 ਵਿੱਚ ਇਹ ਨਿਰਭਰਤਾ ਘੱਟ ਕੇ 39.4 % ਰਹਿ ਗਈ। ਭਾਵੇਂ ਹੁਣ ਵੀ 100 ਵਿਚੋਂ 66 ਲੋਕ ਪਿੰਡਾਂ ਵਿੱਚ ਰਹਿ ਰਹੇ ਹਨ ਉਹਨਾਂ ਵਿੱਚੋਂ ਕਾਫੀ ਵੱਡਾ ਹਿੱਸਾ ਖੇਤੀ ਵਿੱਚੋਂ ਬਾਹਰ ਹੋ ਗਿਆ ਹੈ ਅਤੇ ਹੋਰ ਕੰਮਾਂ ਵਿੱਚ ਲੱਗਿਆ ਹੋਇਆ ਹੈ। 1991 ਤੱਕ ਖੇਤ ਮਜ਼ਦੂਰ ਪਰਿਵਾਰ ਕੁਲ ਵਸੋਂ ਦਾ 23.8 % ਸਨ ਪਰ 2001 ਵਿੱਚ ਇਹ ਘਟ ਕੇ 16.4 % ਰਹਿ ਗਏ। ਖੇਤ ਮਜ਼ਦੂਰਾਂ ਵਿੱਚ ਵੱਡੀ ਗਿਣਤੀ ਅਨੁਸੂਚਿਤ ਜਾਤਾਂ ਦੇ ਲੋਕਾਂ ਵਿੱਚੋਂ ਹੀ ਹੁੰਦੀ ਹੈ। ਇਹਨਾਂ ਦੀ ਖੇਤੀ ਉਪਰ ਨਿਰਭਰਤਾ ਘਟਣਾ ਇੱਕ ਸਿਫਤੀ ਤਬਦੀਲੀ ਹੈ। ਪੰਜਾਬ ਦੀ ਕੁੱਲ ਵਸੋਂ ਵਿਚ 28.85 ਪ੍ਰਤੀਸ਼ਤ ਅਨੁਸੂਚਿਤ ਜਾਤਾਂ ਦਾ ਹਿੱਸਾ ਹੈ। ਇਹਨਾਂ ਦੀ ਨਿਰਭਰਤਾ ਖੇਤੀ ਉਪਰ ਕਾਫੀ ਘਟ ਗਈ ਹੈ। ਪਛੜੀਆਂ ਅਤੇ ਅਨੁਸੂਚਿਤ ਜਾਤਾਂ ਦੇ ਕੁਝ ਲੋਕ ਸ਼ਹਿਰਾਂ ਵਿੱਚ ਆ ਵਸੇ ਹਨ ਜੋ ਪਿੱਛੇ ਰਹਿ ਗਏ ਹਨ ਹੌਲੀ ਹੌਲੀ ਉਹਨਾਂ ਦੀ ਖੇਤੀ ਉਪਰ ਨਿਰਭਰਤਾ ਕਾਫੀ ਘਟਦੀ ਜਾ ਰਹੀ ਹੈ। ਖੇਤੀ ਵਿੱਚ ਤੇਜ਼ੀ ਨਾਲ ਮਸ਼ੀਨੀਕਰਨ ਕਾਰਨ ਇਹ ਵਰਤਾਰਾ ਕਾਫੀ ਜੋਰ ਫੜ ਗਿਆ ਹੈ।

ਇਸ ਕਰਕੇ ਇਹ ਲੋਕ ਜੱਟ ਸਿੱਖਾਂ ਦੀ ਸਰਪ੍ਰਸਤੀ ਅਤੇ ਧੌਂਸ ਤੋਂ ਮੁਕਤ ਹੋ ਗਏ ਹਨ। ਇਹਨਾਂ ਨੂੰ ਆਪਣੀ ਰੋਜ਼ੀ ਰੋਟੀ ਵਾਸਤੇ ਆਪ ਜਾਂ ਕਿਸੇ ਹੋਰ ਖਿੱਤੇ ਵਿੱਚ ਕੰਮ ਕਰਨਾ ਪੈ ਰਿਹਾ ਹੈ। ਇਹ ਲੋਕ ਹੁਣ ਕਿਸਾਨਾਂ ਤੋਂ ਕਰਜੇ ਵੀ ਨਹੀਂ ਲੈਂਦੇ ਅਤੇ ਔਖੇ ਸਮੇਂ ਇਹਨਾਂ ਨੂੰ ਕਿਸਾਨੀ ਤੋਂ ਹਮਾਇਤ ਵੀ ਨਹੀਂ ਮਿਲਦੀ। ਇਸ ਕਰਕੇ ਜੋ ਵਿਤਕਰਾ ਇਹ ਲੋਕ ਪਹਿਲਾਂ ਸਹਾਰ ਲੈਂਦੇ ਸਨ ਹੁਣ ਮੰਨਣ ਨੂੰ ਤਿਆਰ ਨਹੀਂ। ਜੱਟ ਸਿੱਖ ਜੀਵਨ ਦੇ ਹਰ ਖੇਤਰ ਵਿੱਚ ਇਹਨਾਂ ਨੂੰ ਆਪਣੇ ਅਧੀਨ ਰੱਖਣਾ ਚਾਹੁੰਦੇ ਹਨ, ਪਰ ਇਹ ਗੱਲ ਉਹਨਾਂ ਲੋਕਾਂ ਨੂੰ ਮਨਜ਼ੂਰ ਨਹੀਂ ਜੋ ਇਹਨਾਂ ਉਪਰ ਨਿਰਭਰ ਨਹੀਂ ਅਤੇ ਕੁਝ ਲੋਕ ਆਰਥਿਕ ਤੌਰ 'ਤੇ ਇਹਨਾਂ ਦੇ ਬਰਾਬਰ ਹੋ ਗਏ ਹਨ।

ਅਨੁਸੂਚਿਤ ਜਾਤਾਂ ਦੇ ਕੁਝ ਲੋਕ ਰਾਖਵੇਂਕਰਨ ਦਾ ਫਾਇਦਾ ਲੈ ਕੇ ਉੱਚ ਅਹੁਦਿਆਂ ਤੇ ਪਹੁੰਚ ਗਏ। ਕੁਝ ਲੋਕਾਂ ਨੇ ਸ਼ਹਿਰਾਂ ਵਿੱਚ ਆਪਣੇ ਕੰਮ ਕਾਰ ਚਲਾ ਲਏ ਅਤੇ ਕੁਝ ਲੋਕ ਖਾਸ ਕਰਕੇ ਦੁਆਬੇ ਦੇ ਇਲਾਕੇ ਵਿੱਚੋਂ ਵਿਦੇਸ਼ਾਂ ਵਿੱਚ ਚਲੇ ਗਏ। ਉਹ ਆਪਣੀ ਆਜ਼ਾਦ ਹੋਂਦ ਜਤਾ ਰਹੇ ਹਨ। ਇਹਨਾਂ ਵਿੱਚੋਂ ਕਈ ਸਿਰਕੱਢ ਸਿਆਸੀ ਨੇਤਾ ਬਣ ਗਏ ਹਨ। ਬਹੁਜਨ ਸਮਾਜ ਪਾਰਟੀ ਦਾ ਉਭਰਨਾ ਇਸ ਗੱਲ ਦਾ ਹੀ ਪ੍ਰਤੀਕ ਹੈ। ਕੁਝ ਅਨੁਸੂਚਿਤ ਜਾਤਾਂ ਦੇ ਲੋਕ ਪਿੰਡਾਂ ਵਿੱਚ ਬਹੁ-ਗਿਣਤੀ ਕਾਰਨ ਪੰਚ, ਸਰਪੰਚ ਬਣਨ ਲੱਗ ਪਏ ਹਨ। ਅਨੁਸੂਚਿਤ ਜਾਤਾਂ ਵਿਚੋਂ ਕੁਝ ਲੋਕਾਂ ਨੇ ਆਪਣੇ ਧਾਰਮਿਕ ਡੇਰੇ ਬਣਾ ਲਏ ਹਨ। ਕੁਝ ਲੋਕ ਪਿੰਡਾਂ ਦੇ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਹਿੱਸੇਦਾਰੀ ਮੰਗ ਰਹੇ ਹਨ। ਜਲੰਧਰ ਜਿਲ੍ਹੇ ਦੇ ਪਿੰਡ ਤਲਹਣ ਦੇ ਵਿਵਾਦ ਪਿੱਛੇ ਇਹੋ ਹੀ ਝਗੜਾ ਸੀ। ਕਈਆਂ ਪਿੰਡਾਂ ਵਿੱਚ ਅਨੁਸੂਚਿਤ ਜਾਤਾਂ ਦੇ ਲੋਕਾਂ ਵੱਲੋਂ ਆਪਣੇ ਵੱਖਰੇ ਗੁਰਦੁਆਰੇ ਬਣਾਏ ਜਾ ਰਹੇ ਹਨ ਕਿਉਂਕਿ ਜੱਟ ਸਿਖਾਂ ਦੇ ਕੰਟਰੋਲ ਹੇਠ ਗੁਰਦੁਆਰਿਆਂ ਵਿੱਚ ਇਹਨਾਂ ਨੂੰ ਮੁਸ਼ਕਲਾਂ ਆਉਂਦੀਆਂ ਹਨ ਅਤੇ ਵਿਤਕਰਾ ਇਹਨਾਂ ਨੂੰ ਸਹਿਣਾ ਪੈਂਦਾ ਹੈ। ਇਹ ਵਿਤਕਰਾ ਸਿਰਫ ਪੰਜਾਬ ਵਿੱਚ ਹੀ ਨਹੀਂ ਸਗੋਂ ਵਿਦੇਸ਼ਾਂ ਵਿਚ ਵਸੇ ਪੰਜਾਬੀਆਂ ਵਿੱਚ ਦੇਖਣ ਨੂੰ ਆਮ ਮਿਲਦਾ ਹੈ।

ਜਿਸ ਮੰਦਭਾਗੀ ਘਟਨਾ ਨੇ ਮਈ, 2009 ਦੇ ਆਖਰ ਵਿੱਚ ਪੰਜਾਬ ਨੂੰ ਝੰਜੋੜ ਕੇ ਰੱਖ ਦਿੱਤਾ ਇਹ ਯੂਰਪ ਦੇ ਆਸਟ੍ਰੀਆ ਦੇਸ਼ ਦੇ ਸ਼ਹਿਰ ਵਿਆਨਾ ਵਿੱਚ ਵਾਪਰੀ ਸੀ। ਇਹ ਸ਼ਹਿਰ ਵਿੱਚ ਪਹਿਲਾਂ ਇੱਕ ਹੀ ਸਾਂਝਾ ਗੁਰਦੁਆਰਾ ਸੀ। ਪਰ ਵਿਤਕਰੇ ਕਰਕੇ ਰਵੀਦਾਸੀਆ ਭਾਈਚਾਰੇ ਦੇ ਲੋਕਾਂ ਵੱਲੋਂ ਵੱਖਰਾ ਗੁਰਦੁਆਰਾ ਬਣਾ ਲਿਆ ਗਿਆ। ਇਹ ਉਹ ਰਵੀਦਾਸੀਆਂ ਦਾ ਗੁਰਦੁਆਰਾ ਹੈ ਜਿਸ ਵਿੱਚ ਸੰਤ ਰਾਮਾਨੰਦ ਦੀ ਹੱਤਿਆ ਹੋਈ ਅਤੇ ਸੰਤ ਨਿਰੰਜਣ ਦਾਸ ਗੰਭੀਰ ਰੂਪ ਵਿੱਚ ਜਖ਼ਮੀ ਹੋਏ। ਇਸ ਘਟਨਾ ਤੋਂ ਇਹੋ ਹੀ ਸਾਬਤ ਹੁੰਦਾ ਹੈ ਕਿ ਸਿੱਖਾਂ ਵਿੱਚ ਉੱਚੀਆਂ ਜਾਤਾਂ ਦੇ ਲੋਕ ਨੀਵੀਆਂ ਜਾਤਾਂ ਦੇ ਸਿੱਖਾਂ ਨਾਲ ਇੱਕੋ ਜਿਹਾ ਸਲੂਕ ਨਹੀਂ ਕਰਦੇ ਅਤੇ ਉਹਨਾਂ ਨਾਲ ਨਫ਼ਰਤ ਕਾਰਣ ਵਿਤਕਰਾ ਕਰਦੇ ਹਨ। ਇਸ ਕਰਕੇ ਨੀਵੀਆਂ ਜਾਤਾਂ ਦੇ ਸਿੱਖ ਆਪਣੇ ਵੱਖਰੇ ਗੁਰਦੁਆਰੇ, ਧਰਮ ਅਸਥਾਨ ਅਤੇ ਡੇਰੇ ਬਣਾ ਰਹੇ ਹਨ। ਡੇਰਾ ਸੱਚਖੰਡ ਬੱਲਾਂ (ਜਲੰਧਰ) ਦੇ ਪੈਰੋਕਾਰ ਬਹੁਤੇ ਅਨੁਸੂਚਿਤ ਜਾਤਾਂ ਵਿੱਚੋਂ ਹਨ। ਪਰ ਵਿਦੇਸ਼ਾਂ ਵਿੱਚ ਜਾਣ ਕਰਕੇ ਉਹਨਾਂ ਦੀ ਉੱਚੀਆਂ ਜਾਤਾਂ ਦੇ ਸਿੱਖਾਂ ਤੇ ਨਿਰਭਰਤਾ ਵੀ ਘਟੀ ਹੈ

ਬਾਕੀ ਸਫ਼ਾ 24 'ਤੇ

ਅਸੀਂ ਜਾਨਵਰਾਂ ਤੋਂ ਕਿਵੇਂ ਵੱਖਰੇ ਹਾਂ-10

# ਸਾਡੇ ਕੋਲ ਮਨ ਹੈ ...



ਡਾ. ਸ਼ਿਆਮ ਸੁੰਦਰ, ਦੀਪਤੀ

**ਕੁਝ ਸਦੀਆਂ ਪਹਿਲਾਂ ਦੇ ਮੁਕਾਬਲੇ ਅੱਜ ਅਸੀਂ ਕੁਦਰਤ ਦੇ ਕਿੰਨੇ ਰਹੱਸ ਖੋਲੇ ਹਨ। ਇਹ ਰਹੱਸ ਮੁਕਦੇ ਹੀ ਨਹੀਂ। ਪਰ ਇਕ ਗੱਲ ਜਰੂਰ ਹੈ ਕਿ ਇਨ੍ਹਾਂ ਰਹੱਸਾਂ ਦੀ ਆੜ ਵਿੱਚ ਕੁਝ ਲੋਕ ਗਲਤ ਧਾਰਨਾਵਾਂ ਜਾਂ ਭੰਬਲ ਭੂਸਾ ਫੈਲਾ ਕੇ ਆਪਣੀ ਖੇਡ ਖੇਡਦੇ ਹਨ ਤੇ ਵਕਤੀ ਫਾਇਦਾ ਲੈ ਲੈਂਦੇ ਹਨ।**

ਜਦੋਂ ਇਹ ਗੱਲ ਕਰਨ ਲੱਗੇ ਹਾਂ ਕਿ ਮਨੁੱਖਾਂ ਅਤੇ ਜਾਨਵਰਾਂ ਵਿੱਚ ਫਰਕ ਹੈ ਕਿ ਸਾਡੇ ਕੋਲ ਮਨ ਹੈ ਤਾਂ ਨਿਸ਼ਚਿਤ ਹੀ ਇਹ ਗੱਲ ਖ਼ੁਦ-ਬ-ਖੁਦ ਤੈਅ ਹੋ ਜਾਂਦੀ ਹੈ ਕਿ ਜਾਨਵਰਾਂ ਕੋਲ ਮਨ ਨਹੀਂ ਹੈ। ਇਸ ਦੇ ਨਾਲ ਪੈਦਾ ਹੁੰਦਾ ਸਵਾਲ ਇਹ ਵੀ ਹੈ ਕਿ ਇਹ ਗੱਲ ਆਪਾਂ ਕਿਸ ਪ੍ਰਮਾਣ ਦੇ ਅਧਾਰ 'ਤੇ ਕਹਿੰਦੇ ਹਾਂ? ਇਹ ਸਵਾਲ ਉੱਠਣ ਦਾ ਠੋਸ ਕਾਰਣ ਹੈ ਕਿ ਸਰੀਰ ਦੇ ਬਾਕੀ ਅੰਗਾਂ ਵਾਂਗ, ਮਨ ਦੀ ਕੋਈ ਹੋਂਦ ਨਹੀਂ ਹੈ। ਜਦੋਂ ਇਸ ਗੱਲ ਦਾ ਜ਼ਿਕਰ ਕੀਤਾ ਸੀ ਕਿ ਸਾਡੇ ਕੋਲ 'ਰੱਬ' ਹੈ ਤਾਂ ਵੀ ਇਹ ਗੱਲ ਉੱਭਰੀ ਸੀ ਕਿ ਜਾਨਵਰਾਂ ਕੋਲ 'ਰੱਬ' ਨਹੀਂ ਹੈ? ਪਰ ਜੋ ਲੋਕ ਇਹ ਮੰਨਦੇ ਹਨ ਕਿ ਸਾਰੀ ਸ਼੍ਰਿਸਟੀ, ਇਹ ਕਾਇਨਾਤ 'ਰੱਬ' ਨੇ ਸਿਰਜੀ ਹੈ ਤਾਂ ਉਨ੍ਹਾਂ ਮੁਤਾਬਕ ਇਹ ਜੀਵ-ਜੰਤੂ ਵੀ ਉਸ ਵਿੱਚ ਆ ਜਾਂਦੇ ਹਨ, ਇੱਥੋਂ ਤਕ ਕਿ ਇਹ ਪੇੜ ਪੌਦੇ ਵੀ, ਤਾਂ ਫਿਰ ਇਹ ਮਤਲਬ ਹੋਇਆ ਕਿ ਜਾਨਵਰਾਂ ਦਾ ਵੀ 'ਰੱਬ' ਹੈ। ਫਿਰ ਜਦੋਂ ਮਨੁੱਖਾਂ ਵਿੱਚ ਅਨੇਕਾਂ ਫਿਰਕਿਆਂ ਦੀ ਗੱਲ ਹੁੰਦੀ ਹੈ, ਮਜ਼ਹਬਾਂ, ਪੰਥਾਂ ਦੀ ਗੱਲ ਤੁਰਦੀ ਹੈ ਤਾਂ ਫਿਰ ਸਭ ਦਾ ਅੱਡ ਅੱਡ 'ਰੱਬ' ਹੋਣ ਬਾਰੇ ਚਰਚਾ ਚਲਦੀ ਹੈ। ਇਸ ਬਿੰਦੂ ਤੇ ਆ ਕੇ ਇਹ ਤੈਅ ਕਰਨਾ ਮੁਸ਼ਕਿਲ ਹੋ ਜਾਂਦਾ ਹੈ ਕਿ ਜਾਨਵਰ ਕਿਸ ਮਜ਼ਹਬ ਜਾਂ ਪੰਥ ਨਾਲ ਜੁੜਦੇ ਹਨ। ਸਥਿਤੀ ਆ ਕੇ ਭੰਬਲਭੂਸੇ ਵਿੱਚ ਪੈ ਜਾਂਦੀ ਹੈ। ਇਸ ਲਈ 'ਰੱਬ' ਦੀ ਹੋਂਦ ਨਾਲ ਜਾਂਦੀ ਹੈ। ਇਸ ਲਈ 'ਰੱਬ' ਦੀ ਹੋਂਦ ਦਾ ਤਾਰਕਿਕ ਜਵਾਬ ਇਹੋ ਨਿਕਲਦਾ ਹੈ ਕਿਸ ਸਾਡੇ ਕੋਲ 'ਰੱਬ' ਹੈ ਤੇ ਅੱਗੋਂ ਉਸ ਦੀਆਂ ਕਿਸਮਾਂ ਤੇ ਕਈ ਰੂਪ। ਭਾਵ ਇਹ ਕਿ 'ਰੱਬ' ਨੂੰ ਅਸੀਂ ਸਿਰਜਿਆ ਹੈ, ਜੋ ਕਿ ਉਸ ਸਮੇਂ ਮਨੁੱਖ ਦੀ ਲੋੜ ਸੀ। ਪ੍ਰਕ੍ਰਿਤਕ ਮਾਹੌਲ ਮੁਤਾਬਕ ਜੋ ਜਿਥੇ ਸੀ, ਉਸੇ ਤਰ੍ਹਾਂ ਦਾ ਮਹੌਲ ਮੁਤਾਬਕ, ਸਮਝ ਅਨੁਸਾਰ 'ਰੱਬ' ਸਿਰਜਿਆ ਗਿਆ। ਇਸੇ ਕਾਰਨ ਹੀ ਕਈ 'ਰੱਬ' ਹਨ।

ਇਹੋ ਜਿਹੀ ਸਥਿਤੀ ਹੀ ਮਨ ਦੀ ਹੈ। ਸਾਡੇ ਕੋਲ ਮਨ ਦੀ ਹੋਂਦ ਬਾਰੇ ਵਿਗਿਆਨਕ ਪੁਸ਼ਟੀ ਤਾਂ ਹੈ, ਇਸ ਦੀ ਹੋਂਦ ਬਾਰੇ ਕੋਈ ਕਿੰਤੂ ਨਹੀਂ ਹੈ ਪਰ ਅਸਲ ਤਸਵੀਰ ਬਾਰੇ ਇੱਥੇ ਵੀ ਕਈ ਮੱਤ ਹਨ। ਮਨ ਦੀ ਹੋਂਦ ਬਾਰੇ ਜੇਕਰ ਵੱਖ-ਵੱਖ ਰਾਵਾਂ ਜਾਂ ਵਿਆਖਿਆਵਾਂ ਮੌਜੂਦ ਹਨ ਤਾਂ ਉਸ ਦਾ ਕਾਰਨ ਵੀ, ਮਨ ਦੀ ਠੋਸ ਹੋਂਦ ਨਾ ਹੋਣ ਕਾਰਨ ਹੈ। ਸਮਾਜ ਸਾਸਤਰੀਆਂ ਅਤੇ ਮਨੋਵਿਗਿਆਨੀਆਂ ਨੇ ਨਿਰੰਤਰ ਇਸ ਦਾ ਅਧਿਐਨ ਕਰਕੇ, ਇਸ ਬਾਰੇ ਆਪਣੀ ਸਮਝ ਪੇਸ਼ ਕੀਤੀ ਹੈ ਤੇ ਸਮੇਂ-ਸਮੇਂ ਨਵੇਂ-ਨਵੇਂ ਪਹਿਲੂ ਸਾਡੇ ਸਾਹਮਣੇ ਰੱਖੇ ਹਨ। ਧਾਰਮਿਕ ਵਿਚਾਰਧਾਰਾ ਵਾਲੇ ਲੋਕ ਵੀ ਆਪਣੀ ਸਮਝ ਮੁਤਾਬਕ ਮਨ ਨੂੰ ਪ੍ਰਭਾਵਿਤ ਕਰਦੇ ਹਨ। ਮਨ ਨੂੰ ਇਕ ਪਾਸੇ ਸਵੈ, ਈਗੋ, ਆਤਮਾ ਦਾ ਨਾਂ ਦਿੰਦਾ ਹੈ, ਦੂਸਰੇ ਪਾਸੇ ਦਿਲ, ਜਿਗਰ, ਦਿਮਾਗ ਵੀ ਇਸ ਭਾਵ ਨੂੰ ਪ੍ਰਗਟਾਉਂਦੇ ਹੋਏ ਅਕਸਰ ਵਰਤੇ ਜਾਂਦੇ ਹਨ।

ਸਵਾਲ ਹੈ ਮਨੁੱਖਾਂ ਦੇ ਜਾਨਵਰਾਂ ਤੋਂ ਵੱਖਰੇ ਹੋਣ ਦਾ। ਮਨ ਦੇ ਸੰਦਰਭ ਵਿੱਚ ਇਹ ਤਾਂ ਹੀ ਉਭਰੇਗਾ ਜੇਕਰ ਕਹੀਏ ਕਿ ਇਹ ਜਾਨਵਰਾਂ ਵਿੱਚ ਮਨਫ਼ੀ ਹੈ। ਇਸ ਦੇ ਨਾਲ ਹੀ, ਵਿਸ਼ੇਸ ਮੁੱਦਾ ਹੈ ਕਿ ਅਸੀਂ ਮਨ ਦੀ ਹੋਂਦ ਨਾਲ, ਮਨੁੱਖ ਦੇ ਉਹ ਪਹਿਲੂ ਵਿਚਾਰਨਾ ਚਾਹੁੰਦੇ ਹਾਂ ਜੋ ਮਨੁੱਖ ਨੂੰ ਇੱਕ ਚੰਗਾ ਵਧੀਆ ਜੀਵ ਬਨਾਉਣ ਵਿੱਚ ਸਹਾਈ ਹੁੰਦੇ ਹਨ। ਮਕਸਦ ਤਾਂ ਸਿਰਫ ਇਹੀ ਹੈ ਕਿ ਕੋਈ ਇਕ ਅੱਧਾ ਕੇਂਦਰੀ ਨੁਕਤਾ ਲੱਭਿਆ ਜਾਵੇ, ਜਿਸਨੂੰ ਉਭਾਰਕੇ ਵਿਕਸਿਤ ਕਰਕੇ, ਮਨੁੱਖੀ ਜਿੰਦਗੀ ਨੂੰ ਹੋਰ ਜਿਉਣ ਯੋਗ ਬਣਾਇਆ ਜਾ ਸਕੇ। ਮਨ ਦੀ ਠੋਸ ਹੋਂਦ ਦਾ ਨਾ ਹੋਣਾ, ਇਕ ਰਹੱਸ ਨੂੰ ਪੈਦਾ ਕਰਦਾ ਹੈ। ਵੈਸੇ ਰਹੱਸ ਕੋਈ ਅਲੌਕਿਕਤਾ ਦਾ ਪ੍ਰਤੀਕ ਨਹੀਂ ਹੈ। ਕੁਝ ਸਦੀਆਂ ਪਹਿਲਾਂ ਦੇ ਮੁਕਾਬਲੇ ਅੱਜ ਅਸੀਂ ਕੁਦਰਤ ਦੇ ਕਿੰਨੇ ਰਹੱਸ ਖੋਲੇ ਹਨ। ਇਹ ਰਹੱਸ ਮੁਕਦੇ ਹੀ ਨਹੀਂ। ਪਰ ਇਕ ਗੱਲ ਜਰੂਰ ਹੈ ਕਿ ਇਨ੍ਹਾਂ ਰਹੱਸਾਂ ਦੀ ਆੜ ਵਿੱਚ ਕੁਝ ਲੋਕ ਗਲਤ ਧਾਰਨਾਵਾਂ ਜਾਂ ਭੰਬਲ ਭੂਸਾ ਫੈਲਾ ਕੇ ਆਪਣੀ ਖੇਡ ਖੇਡਦੇ ਹਨ ਤੇ ਵਕਤੀ ਫਾਇਦਾ ਲੈ ਲੈਂਦੇ ਹਨ।

ਮਨ ਦੀ ਹੋਂਦ ਜਾਂ ਮਨ ਨਾਲ ਸਬੰਧਤ ਭਾਵਾਂ ਨੂੰ ਪ੍ਰਗਟਾਉਣ ਲਈ, ਅਸੀਂ ਕਈ ਤਰ੍ਹਾਂ ਦੇ ਵਾਕ ਵਰਤਦੇ ਹਾਂ, ਜਿਵੇ ਖਰਾਬ ਹੈ, ਮਨ ਬੇਚੈਨ ਹੈ, ਜਿਗਰ ਦਾ ਖ਼ੂਨ ਕਰਕੇ ਤੁਰ ਗਿਆ, ਦਿਲ ਡੁੱਬਦਾ ਹੈ, ਮਨ ਜਿਹਾ ਨਹੀਂ ਲਗ ਰਿਹਾ, ਦਿਮਾਗ ਤੇ ਬੋਝ ਪਾ ਗਿਆ ਵਗੈਰਾ ਵਗੈਰਾ...। ਪਰ ਅੱਜ ਇਕ ਗੱਲ ਤਾਂ ਅਸੀਂ ਜਾਣਦੇ ਹਾਂ ਕਿ ਮਨੁੱਖੀ ਸਰੀਰ ਵਿਗਿਆਨ ਦੀ ਖੋਜ ਨੇ ਮਨੁੱਖੀ ਸਰੀਰ ਦੀ ਚੀਰ ਫਾੜ ਰਾਹੀਂ ਤੇ ਉਸ ਤੋਂ ਮਗਰੋਂ ਕਈ



ਤਰ੍ਹਾਂ ਦੀਆਂ ਅਤਿ ਆਧੁਨਿਕ ਮਸ਼ੀਨਾਂ ਰਾਹੀਂ ਸਰੀਰ ਦੀ ਚੀਰਫਾੜ ਰਾਹੀਂ ਸਰੀਰ ਦੇ ਨਿੱਕੇ ਤੋਂ ਨਿੱਕੇ, ਖੁਰਦ ਬੀਨੀ ਹਿੱਸਿਆਂ ਤਕ ਦਾ ਨਾਂ ਰੱਖ ਲਿਆ ਹੈ ਤੇ ਦਿਲ, ਦਿਮਾਗ, ਜਿਗਰ, ਗੁਰਦੇ ਸਭ ਤਲਾਸ਼ੇ ਗਏ ਹਨ, ਪਰ ਮਨ ਮਨੁੱਖੀ ਅੰਗਾਂ ਵਿੱਚੋਂ ਕਿਤੇ ਨਹੀਂ ਲੱਭਿਆ।

ਸਰੀਰ ਜਾਂ ਸਿਹਤ ਵਿਗਿਆਨੀ ਤੇ ਇਥੋਂ ਤਕ ਕਿ ਮਨੋਵਿਗਿਆਨੀਆਂ ਦਾ ਵੀ ਇਹ ਮੱਤ ਹੈ ਕਿ ਉਹ ਦਿਲ, ਦਿਮਾਗ ਆਦਿ ਨੂੰ ਮਨ ਦੇ ਬਰਾਬਰ ਮੰਨਣ ਲਈ ਤਿਆਰ ਨਹੀਂ। ਜੇਕਰ ਕਹੀਏ ਕਿ ਮਨ ਇਕ ਅਹਿਸਾਸ ਹੈ, ਸੰਵੇਦਨਾ ਹੈ ਜਾਂ ਚੇਤਨਾ ਹੈ ਤਾਂ ਫਿਰ ਕਈ ਤਰ੍ਹਾਂ ਦੇ ਪ੍ਰਸ਼ਨ ਸਾਹਮਣੇ ਆਉਂਦੇ ਹਨ। ਇਹ ਸਭ ਕੁਝ ਤਾਂ ਜਾਨਵਰਾਂ ਵਿੱਚ ਵੀ ਹੈ। ਅਮੀਬੇ ਤੋਂ ਲੈ ਕੇ ਵੱਡਅਕਾਰੀ ਜੀਵਾਂ ਤੱਕ। ਜਿੰਦਗੀ ਅਤੇ ਮੌਤ ਦੇ ਅਹਿਸਾਸ ਬਾਰੇ ਸਾਰੇ ਜੀਵ ਚੇਤੰਨ ਹਨ। ਜਦੋਂ ਕਿਸੇ ਜਾਨਵਰ ਦਾ ਪਤਾ ਚਲਦਾ ਹੈ ਤਾਂ ਸਾਰੇ ਜੀਵ ਸੁਚੇਤ ਹੋ ਜਾਂਦੇ ਹਨ। ਆਪਣੇ ਆਲੇ-ਦੁਆਲੇ ਦੇ ਅਹਿਸਾਸ ਪ੍ਰਤੀ ਸਾਰੇ ਜੀਵਾਂ ਵਿੱਚ ਚੇਤਨਤਾ ਹੈ। ਹਵਾ-ਪਾਣੀ ਦਾ ਪਤਾ ਚਲਦਾ ਹੈ, ਜ਼ਹਿਰੀਲੇ ਪਦਾਰਥਾਂ ਦਾ ਜਾਂ ਕਹੀਏ ਜਾਨ ਲੇਵੀ ਤੱਤਾਂ ਦਾ ਗਿਆਨ ਹੋ ਜਾਂਦਾ ਹੈ। ਆਪਣੇ ਵਰਗੇ ਜੀਵਾਂ ਦਾ ਅਹਿਸਾਸ ਵੀ ਹੁੰਦਾ ਹੈ। ਸਵਾਲ ਇਹ ਹੈ ਕਿ ਮਨੁੱਖਾਂ ਵਿੱਚ ਵੱਖਰਾ ਕੀ ਹੈ? ਮਨ ਨੂੰ ਕਈ ਭਾਵੁਕਤਾ ਨਾਲ ਜੋੜਦੇ ਹਨ। ਇਸ ਦਾ ਸਬੰਧ ਰੋਣ-ਹੱਸਣ ਨਾਲ ਦਸਦੇ ਹਨ ਪਰ ਜਾਨਵਰਾਂ ਵਿੱਚ ਵੀ ਖੁਸ਼ ਹੋਣ, ਦਰਦ ਦਾ ਅਹਿਸਾਸ ਹੁੰਦਾ ਹੈ।

ਸੰਵੇਦਨਾ ਦੀ ਗੱਲ ਕਰਦੇ ਹਾਂ ਤਾਂ ਜੀਵਾਂ ਦੀ ਤੰਤੂ ਪ੍ਰਣਾਲੀ ਵੀ ਸਾਡੇ ਸਾਹਮਣੇ ਆ ਜਾਂਦੀ ਹੈ। ਤੰਤੂ ਪ੍ਰਣਾਲੀ ਦੀਆਂ ਨਸਾਂ ਇਹ ਕਾਰਜ ਨਿਭਾਉਂਦੀਆਂ ਹਨ। ਮਨੁੱਖਾਂ ਬਾਰੇ ਜਦੋਂ ਅਸੀਂ ਕਹਿੰਦੇ ਹਾਂ ਕਿ ਮਨੁੱਖਾਂ ਵਿੱਚ ਪੰਜ ਇੰਦਰੀਆਂ ਹਨ, ਜੋ ਵੱਖ-ਵੱਖ ਸੰਵੇਦਨਾਵਾਂ ਦਾ ਸੰਚਾਰ ਕਰਦੀਆਂ ਹਨ ਤਾਂ ਅਸੀਂ ਮਨੁੱਖੀ ਤੰਤੂ ਪ੍ਰਣਾਲੀ ਦੀ ਹੀ ਗੱਲ ਕਰ ਰਹੇ ਹੁੰਦੇ ਹਾਂ। ਇਹ ਪੰਜ ਇੰਦਰੀਆਂ ਭਾਵ ਅੱਖ, ਕੰਨ, ਨੱਕ, ਜੀਭ ਅਤੇ ਚਮੜੀ ਭਾਵ ਦੇਖਣਾ, ਸੁਣਨਾ, ਸੁੰਘਣਾ, ਚੱਖਣਾ ਅਤੇ ਛੂਹਣਾ। ਇੰਦਰੀਆਂ ਵੀ ਸਾਨੂੰ ਵੱਖ-ਵੱਖ ਅਧਿਐਨਾਂ ਰਾਹੀਂ ਬਚਾਉਂਦੀਆਂ ਹਨ। ਦੇਖ-ਸੁਣ ਕੇ ਅਸੀਂ ਆਪਣੇ ਆਲੇ ਦੁਆਲੇ ਦਾ ਪਤਾ ਲਗਾ ਸਕਦੇ ਹਾਂ। ਚੱਖ ਕੇ ਸਾਨੂੰ ਮਿੱਠੇ-ਕੌੜੇ ਦਾ ਪਤਾ ਚਲਦਾ ਹੈ ਜੋ ਕਿ ਸਵਾਦ ਰਾਹੀਂ ਜਾਨਲੇਵਾ ਹੋ ਸਕਦਾ ਹੈ। ਸੁੰਘ ਕੇ ਸਾਨੂੰ ਜ਼ਹਿਰੀਲੀਆਂ/ਤਿੱਖੀਆਂ ਹਵਾਵਾਂ ਦਾ ਪਤਾ ਚਲਦਾ ਹੈ ਅਤੇ ਇਸੇ ਤਰ੍ਹਾਂ ਛੋਹ ਨਾਲ ਨਰਮ ਅਤੇ ਕੰਡਿਆਲੇ ਅਹਿਸਾਸ ਦਾ। ਇਹ ਸਭ ਸਾਨੂੰ ਸੁਚੇਤ ਕਰਦੇ ਹਨ।

ਤੰਤੂ ਪ੍ਰਣਾਲੀ ਦੇ ਵਿਕਾਸ ਦੀ ਗਾਥਾ ਜੀਵਾਂ ਦੇ ਸਾਰੇ ਅੰਗਾਂ ਨਾਲ ਵਾਪਰੀ ਹੈ। ਇਸੇ ਸੰਦਰਭ ਵਿੱਚ ਹੀ, ਸੰਵੇਦਨਾ ਦਾ ਵਿਕਾਸ ਦਾ ਜੀਵ ਵਿਕਾਸ ਦੀ ਪ੍ਰਕ੍ਰਿਆ ਹੈ। ਜੀਵਾਂ ਵਿੱਚ ਵੀ ਤੰਤੂ ਨੇ ਜੋ ਵੱਖ ਵੱਖ ਸੰਵੇਦਨਾਵਾਂ ਦਾ ਸੰਚਾਰ ਕਰਦੇ ਹਨ। ਇਸੇ ਵਿਕਾਸ ਦਾ ਹੀ ਹਿੱਸਾ ਹੈ ਦਿਮਾਗ ਤੇ ਅਸੀਂ ਜਾਣਦੇ ਹਾਂ ਕਿ ਮਨੁੱਖ ਕੋਲ ਸਭ ਤੋਂ ਵੱਡਾ ਦਿਮਾਗ ਹੈ। ਦਿਮਾਗ ਅਤੇ ਤੰਤੂ ਪ੍ਰਣਾਲੀ ਇਕੋ ਹੀ ਚੀਜ਼ ਹੈ ਜੋ ਮਿਲਕੇ ਵੱਖ ਵੱਖ ਮਾਹਿਰਾਨਾ ਕੰਮ ਕਰਦੇ ਨੇ। ਮਨੁੱਖਾਂ ਵਿੱਚ ਇਹ ਵੱਧ ਸੂਖਮ ਹੈ ਅਤੇ ਵਿਸ਼ੇਸ ਸਥਿਤੀ ਵਿੱਚ ਹੈ, ਪਰ ਦਿਮਾਗ ਮਨ ਨਹੀਂ ਹੈ। ਮਨ ਕੁਝ ਹੋਰ ਹੈ। ਮਨ ਉਦਾਸ ਹੁੰਦਾ ਹੈ, ਖੁਸ਼ ਹੁੰਦਾ ਹੈ, ਬੇਚੈਨ-ਪਰੇਸ਼ਾਨ ਹੁੰਦਾ ਹੈ। ਭਵਿੱਖੀ ਖਤਰਿਆਂ ਨੂੰ ਵੀ ਭਾਂਪ ਲੈਂਦਾ ਹੈ। ਜਿਸਨੂੰ ਦੂਰ ਦ੍ਰਿਸ਼ਟੀ ਕਹਿੰਦੇ ਹਾਂ। ਦੂਰ ਦ੍ਰਿਸ਼ਟੀ ਨੂੰ ਅਸੀਂ ਦਿਮਾਗ ਦੀ ਵਿਸ਼ਲੇਸ਼ਣਾਤਮਕ ਸਮਰਥਾ ਵੀ ਕਹਿ ਸਕਦੇ ਹਾਂ। ਦਿਮਾਗ ਦੀ ਸੰਵੇਦਨਸ਼ੀਲਤਾ ਨਾਲ ਇਸ ਦਾ ਸਬੰਧ ਜਰੂਰ ਦਰਸਾ ਸਕਦੇ ਹਾਂ, ਪਰ ਮਨ ਇੰਨ ਬਿੰਨ, ਹੂ-ਬ-ਹੂ ਦਿਮਾਗ ਨਹੀਂ ਹੈ, ਨਾ ਹੀ ਇਸ ਦਾ ਹਿੱਸਾ ਹੈ।

ਆਪਾਂ ਵਿਗਿਆਨਕ ਢੰਗ ਨਾਲ ਸੋਚ ਕੇ ਦੇਖੀਏ- ਮਨ ਹੈ ਕੀ? ਮਨ ਦਾ ਕਾਰਜ ਕੀ ਹੈ? ਆਪਾਂ ਇਸ ਤਰ੍ਹਾਂ ਵੀ ਬਿਆਨ ਕਰਦੇ ਹਾਂ ਕਿ ਉਹ ਦਿਲ ਤੋਂ ਬੋਲ ਰਿਹਾ ਹੈ ਜਾਂ ਇਹ ਮਨ ਤੋਂ ਕੰਮ ਲੈਂਦਾ ਹੈ। ਦੂਸਰਾ ਕੋਈ ਦਿਮਾਗ ਨਾਲ ਕੰਮ ਲੈਂਦਾ ਹੈ। ਕਹਿਣ ਤੋਂ ਮਤਲਬ ਮਨ ਜਜ਼ਬਾਤੀ ਹੈ, ਦਿਮਾਗ ਤਰਕਸ਼ੀਲ ਹੈ। ਆਪਾਂ ਇਹ ਵੀ ਦੇਖਦੇ ਹਾਂ ਕਿ ਦਿਮਾਗ ਨਾਲ ਸੋਚਣ ਦੀ ਪ੍ਰਕ੍ਰਿਆ ਲਗਭਗ ਸਾਰਿਆਂ ਦੀ ਇੱਕੋ ਜਿਹੀ ਹੁੰਦੀ ਹੈ, ਮਨ ਦੀ ਸੋਚ ਵਿੱਚ ਫ਼ਰਕ ਹੁੰਦਾ ਹੈ। ਜਿੰਨੇ ਤਰ੍ਹਾਂ ਦੇ ਵਿਅਕਤੀ, ਉਨੇ ਤਰ੍ਹਾਂ ਦੇ ਮਨ।

ਕੁਝ ਸਮੇਂ ਲਈ ਇਸ ਪਹਿਲੂ ਨੂੰ ਪਾਸੇ ਰਖਦੇ ਹੋਏ, ਪਲ ਕੁ ਹੋਰ ਪਹਿਲੂ ਬਾਰੇ ਗੱਲ ਕਰਦੇ ਹਾਂ ਕਿ ਕਲਪਨਾ ਕੀ ਹੈ? ਸੁਪਨੇ, ਇਛਾਵਾਂ, ਖਾਹਿਸ਼ਾਂ ਅਤੇ ਲਾਲਸਾਵਾਂ ਕੀ ਹਨ? ਸੁਪਨਿਆਂ ਬਾਰੇ ਵੀ ਕਈ ਤਜਰਬੇ ਹੋਏ ਹਨ ਕਿ ਦਿਮਾਗ ਸੁੱਤਿਆਂ ਪਿਆ ਵੀ ਕਈ ਤਰ੍ਹਾਂ ਦੇ ਦ੍ਰਿਸ਼ ਦੇਖਦਾ-ਦਿਖਾਉਂਦਾ ਹੈ। ਵਿਅਕਤੀ ਆਪਣੇ ਆਪ ਨੂੰ ਕਈ ਕਈ ਥਾਵਾਂ ਤੇ ਵਿਚਰਦਾ ਮਹਿਸੂਸ ਕਰਦਾ ਹੈ। ਅਜੀਬ-ਅਜੀਬ ਸੁਪਨੇ ਆਉਂਦੇ ਹਨ। ਸੁਪਨਿਆਂ ਵਿੱਚ ਕਦੇ ਕੋਈ ਡਰਦਾ ਹੈ, ਕੋਈ ਖੁਸ਼ ਹੁੰਦਾ ਹੈ ਤੇ ਕਦੇ....। ਸੁਪਨਿਆਂ ਨੂੰ ਯਾਦ ਰਖਕੇ ਲੋਕ ਉਨ੍ਹਾਂ ਨੂੰ ਹੋਰਾਂ ਨਾਲ ਸਾਝਾਂ ਕਰਦੇ ਹਨ। ਇਨ੍ਹਾਂ ਸੁਪਨਿਆਂ ਬਾਰੇ ਵੀ ਵੱਖ-ਵੱਖ ਮਾਹਿਰਾਂ ਦੇ ਕਈ ਵਿਚਾਰ ਹਨ। ਉਨ੍ਹਾਂ ਦੀਆਂ ਵੱਖ-ਵੱਖ ਧਾਰਨਾਵਾਂ, ਵਿਆਖਿਆਵਾਂ, ਵਿਸ਼ਲੇਸ਼ਣ ਦੇ ਬਾਵਜੂਦ ਵੀ ਇਕ ਗੱਲ ਸਾਂਝੀ ਹੈ ਕਿ ਇਹ ਮਨੁੱਖ ਦੀਆਂ ਛੁਪੀਆਂ, ਲੁਕੀਆਂ, ਦਬੀਆਂ ਖਾਹਿਸ਼ਾਂ ਦਾ ਚਿਤਰਣ ਹੁੰਦੇ ਹਨ। ਅਸੀਂ ਅਕਸਰ ਵੈਸੇ ਵੀ ਗੱਲਾਂ ਕਰਦੇ-ਸੁਣਦੇ ਹਾਂ ਕਿ ਮਨ ਕਰਦਾ ਹੈ, ਮਨ ਦੀ ਇੱਛਾ ਹੈ, ਮਨ ਦੀ ਖਾਹਿਸ਼ ਹੈ। ਕਦੇ ਕਹਿੰਦੇ ਹਾਂ-ਉਹ ਤਾਂ ਮਨ

ਨੂੰ ਮਾਰ ਕੇ ਬੈਠਾ ਹੈ। ਇਸ ਤਰ੍ਹਾਂ ਮਨ ਇਛਾਵਾਂ ਦੀ ਥਾਂ ਹੈ, ਮਨ ਦੇ ਮਰਨ ਦੀ ਗੱਲ ਵੀ ਹੁੰਦੀ ਹੈ ਜਦੋਂ ਕਿ ਵਿਅਕਤੀ ਸਰੀਰਕ ਪੱਧਰ ਤੇ ਜਿੰਦਾ ਵੀ ਹੁੰਦਾ ਹੈ। ਮਤਲਬ ਕਿ ਮਨ ਕੋਈ ਵੱਖਰੀ ਚੀਜ਼ ਹੈ। ਦਿਮਾਗ ਤੇ ਮਨ ਦੀ ਗੱਲ ਕਰੀਏ ਤਾਂ ਦਿਮਾਗ ਵਿਵੇਕ ਦੀ ਥਾਂ ਹੈ। ਦਿਮਾਗ ਵਿਸ਼ਲੇਸ਼ਣ ਕਰਦਾ ਹੈ। ਤਰਕ ਕਰਦਾ ਹੈ। ਜੋ ਸੰਭਵ ਹੈ ਉਸ ਵੱਲ ਇਸ਼ਾਰਾ ਕਰਦਾ ਹੈ। ਦਿਮਾਗ ਕਹਿੰਦਾ ਹੈ ਦੋ ਜਮ੍ਹਾਂ ਦੋ ਚਾਰ ਪਰ ਮਨ ਕਹਿੰਦਾ ਹੈ, ਨਹੀਂ ਇਹ ਪੰਜ ਵੀ ਹੋ ਸਕਦੇ ਨੇ। ਮਨ ਵਿੱਚ ਇਛਾਵਾਂ ਤੋਂ ਅੱਗੇ ਲਾਲਸਾਵਾਂ ਪੈਦਾ ਹੁੰਦੀਆਂ ਨੇ। ਮਨ ਦਿਮਾਗ ਨੂੰ ਸੰਚਾਲਿਤ ਕਰਦਾ ਹੈ, ਗੈਰ-ਵਿਵੇਕੀ ਵੀ ਬਣਾਉਂਦਾ ਹੈ।

ਮਨੁੱਖਾਂ ਅਤੇ ਜਾਨਵਰਾਂ ਦੇ ਫ਼ਰਕ ਬਾਰੇ ਚਰਚਾ ਕਰਦਿਆਂ, ਕਈ ਹੋਰ ਗੱਲਾਂ ਸਮੇਤ ਇਹ ਗੱਲਾਂ ਵੀ ਉਭਰਦੀਆਂ ਹਨ ਕਿ ਬਲਾਤਕਾਰ ਸਿਰਫ ਮਨੁੱਖ ਕਰਦੇ ਹਨ, ਜਾਨਵਰ ਨਹੀਂ। ਮਨੁੱਖ ਆਪਣੇ ਹੀ ਪਿਉ, ਭਰਾ, ਰਿਸ਼ਤੇਦਾਰਾਂ ਨੂੰ ਬੇਰਹਿਮੀ ਨਾਲ ਮਾਰ ਦਿੰਦਾ ਹੈ, ਮਨੁੱਖ ਅੱਤਿਚਾਰੀ ਹੈ, ਵਹਿਮੀ ਹੈ, ਹਵਸੀ ਹੈ। ਇਹ ਸਾਰੇ ਪ੍ਰਗਟਾਵੇ ਕੀ ਹਨ? ਕੀ ਇਹ ਮਨ ਦੇ ਗੈਰ ਵਿਵੇਕੀ ਪ੍ਰਗਟਾਵੇ ਹਨ?

ਜੀਵ ਵਿਗਿਆਨ ਦੇ ਅਧਿਐਨ ਨਾਲ, ਦਿਨ-ਬ-ਦਿਨ, ਕਈ ਗਾਇਬ ਕੜੀਆਂ ਜੁੜੀਆਂ ਹਨ ਅਤੇ ਵਿਕਾਸ ਦੀ ਕਹਾਣੀ ਦੀਆਂ ਗੁੱਥੀਆਂ ਹੌਲੀ ਹੌਲੀ ਸੁਲਝ ਰਹੀਆਂ ਹਨ। ਪਹਿਲਾਂ ਇਹ ਜੀਵਾਂ ਦਾ ਵਿਕਾਸ ਹੈ ਤੇ ਫਿਰ ਜੀਵਾਂ ਦਾ ਆਪਣਾ ਵਿਸ਼ੇਸ ਵਿਕਾਸ। ਉਸੇ ਤਰ੍ਹਾਂ ਮਨੁੱਖ ਦੇ ਵਿਕਾਸ ਦੀ ਕਹਾਣੀ ਵਿੱਚ ਸਮਾਜ ਦੀ ਹੋਂਦ ਇਕ ਵਿਸ਼ੇਸ਼ ਵਰਤਾਰਾ ਹੈ।

ਸਮਾਜ ਦੀ ਹੋਂਦ ਨੇ, ਸਮਾਜਿਕ ਬਣਤਰ ਨੇ, ਦਰਅਸਲ ਮਨੁੱਖ ਨਾਲ ਕੀਤਾ ਕੀ ਹੈ? ਕੀ ਸਮਾਜ ਦੀ ਹੋਂਦ ਵੀ ਮਨ ਦੀ ਹੋਂਦ ਨਾਲ ਕੋਈ ਵਾਹ ਵਾਸਤਾ ਹੈ? ਸਮਾਜ ਨੂੰ, ਮਨੁੱਖੀ ਵਿਸ਼ੇਸ਼ ਨਾਲ ਜੋੜਦੇ ਹੋਏ, ਜੇਕਰ ਸੰਖੇਪ ਵਿੱਚ ਕਹਿਣਾ ਹੋਵੇ ਤਾਂ ਕਹਿ ਸਕਦੇ ਹਾਂ ਸਮਾਜ ਨੇ ਮਨੁੱਖ ਨੂੰ ਨਿਯਮ ਤਹਿਤ ਕੰਮ ਕਰਨ ਲਾਇਆ ਹੈ। ਇਸ ਨੂੰ ਆਪਾਂ ਬੰਧਨ ਕਹਿ ਸਕਦੇ ਹਾਂ। ਇਹ ਵੀ ਕਹਿ ਸਕਦੇ ਹਾਂ ਕਿ ਮਨੁੱਖ ਉੱਪਰ ਰੋਕਾਂ ਲਗਾਈਆਂ ਹਨ।

ਮਨੁੱਖੀ ਨਿਯਮ ਵਿਗਿਆਨ ਦਾ ਪਿਛੋਕੜ ਤਲਾਸ਼ੀਏ, ਚਾਹੇ ਉਹ ਕਿਸੇ ਵੀ ਯੁੱਗ ਨਾਲ ਸਬੰਧਤ ਰਿਹਾ ਹੋਵੇ, ਭਾਵੇਂ ਇਹ ਉਹ ਪਰਿਵਾਰ ਦਾ ਸੰਚਾਲਨ ਸੀ ਤੇ ਚਾਹੇ ਕਬੀਲੇ ਦਾ ਤੇ ਬਾਅਦ ਵਿੱਚ ਰਾਜ ਪ੍ਰਬੰਧ ਦਾ, ਨਿਯਮ ਹਰ ਥਾਂ ਨੇ। ਨਿਯਮਾਂ ਦੀ ਸ਼ੁਰੂਆਤ ਦਾ ਮੁੱਢ ਲੱਭਦਾ ਹੋਵੇ ਤਾਂ ਇਹ ਪੈਦਾਵਰੀ ਪ੍ਰਥਾ ਨਾਲ ਜੁੜਿਆ ਹੈ। ਪੈਦਾਵਰੀ ਪ੍ਰਥਾ ਨੇ ਕੰਮ ਵੰਡ ਦੀ ਸ਼ੁਰੂਆਤ ਕੀਤੀ ਤੇ ਕੰਮ ਵੰਡ ਲਈ ਨਿਯਮ ਬਣਾਏ । ਜੇਕਰ ਕੁਦਰਤ ਵਿੱਚ ਜੋ ਹੈ, ਉਹ ਖਾ ਲੈਣਾ ਹੈ ਤਾਂ ਕੁਦਰਤ ਦੇ ਨਿਯਮ ਚਲਣਗੇ । ਜ਼ਿੰਦਗੀ ਲਈ ਕੁਝ ਨਾ ਕੁਝ ਖਾਣ ਦੀ ਲੋੜ ਹੈ, ਜਿੱਥੇਂ ਖਾਣ ਨੂੰ ਹੈ, ਉੱਥੇ ਚਲੇ ਗਏ। ਮੌਸਮ ਮੁਤਾਬਕ ਥਾਂ ਬਦਲਣ ਲਈ, ਕੁਦਰਤੀ ਆਫ਼ਤਾਂ ਦੇ ਮੱਦੇ ਨਜ਼ਰ ਥਾਂ ਬਦਲ ਲਈ। ਸਾਈਬੇਰੀਆ ਵਿੱਚ ਠੰਡ ਹੋਵੇ ਤਾਂ ਪੰਛੀ ਪਰਵਾਸ ਕਰ ਹੀ ਜਾਂਦੇ ਨੇ। ਪਰਵਾਸ ਕਰਨ ਪਿਛੇ ਮੰਸ਼ਾਂ ਕੀ ਹੈ? ਖੁਰਾਕ ਦੀ ਭਾਵਨਾ ਹੈ ਜ਼ਿੰਦਗੀ। ਜਦੋਂ ਇਕ ਥਾਂ ਰਹਿਣਾ ਹੈ, ਜਦੋਂ ਖੁਰਾਕ ਪੈਦਾ ਕਰਨੀ ਹੈ, ਕੰਮ ਕਰਨਾ ਹੈ ਤਾਂ ਕੰਮ ਵੰਡਣਾ ਹੀ ਹੈ। ਪਰਿਵਾਰ ਵਿੱਚ ਰਹਿੰਦਿਆਂ ਇਕ ਨੇ ਮਾਂ ਬਨਣਾ ਹੈ, ਇਕ ਨੇ ਪਿਓ ਦੀ ਜ਼ਿੰਮੇਵਾਰੀ ਲੈਣੀ ਹੈ, ਤੇ ਇਸੇ ਤਰ੍ਹਾਂ ਬੱਚਿਆਂ ਨੇ ਆਪਣੀ ਭੂਮਿਕਾ ਅਦਾ ਕਰਨੀ ਹੈ। ਕੰਮ ਸੁਚਾਰੂ ਢੰਗ ਨਾਲ ਹੋਵੇ, ਨੇਮ ਜਰੂਰੀ ਨੇ। ਖੁਦ ਹੀ ਮਹਿਸੂਸ ਹੁੰਦਾ ਹੈ। ਭਾਰੀ ਔਖਾ ਕੰਮ ਹੈ। ਨਿੱਕਾ ਸਾਧਾਰਨ ਜਾਂ ਮਾਮੂਲੀ ਸਮਰਥਾ ਮੁਤਾਬਕ ਕੰਮ ਵੰਡਦਾ ਹੈ। ਸ਼ਿਕਾਰੀ ਮਨੁੱਖ ਵੀ ਤਾਂ ਭੱਜ-ਨੱਠ ਕਰਦਾ ਹੀ ਸੀ, ਜਦੋਂ ਜਾਨਵਰਾਂ ਦਾ ਸ਼ਿਕਾਰ ਕਰਕੇ ਪੇਟ ਭਰਦਾ ਸੀ ਜਾਂ ਬ੍ਰਿਛ-ਬ੍ਰਿਛ ਤੇ ਜਾ ਕੇ ਫਲ ਤੋੜ ਕੇ ਖਾਂਦਾ ਸੀ। ਸਾਰੇ ਜੀਵ ਬੱਚਿਆਂ ਦੀ ਪਰਵਰਿਸ਼ ਕਰਦੇ ਹਨ। ਛਾਤੀ ਨਾਲ ਲਾ ਕੇ ਫਿਰਦੇ ਹਨ। ਵੱਡੇ ਹੋਣ ਤੇ ਖੁੱਲ੍ਹਾ ਛੱਡ ਦਿੰਦੇ ਹਨ।

**ਕੀ ਨਿਯਮ ਬੰਧਨ ਸੀ?**

ਨਿਯਮ ਬੰਧਨ ਨਹੀਂ ਹੁੰਦੇ, ਜੇ ਜ਼ਿੰਦਗੀ ਸੁਚਾਰੂ ਢੰਗ ਨਾਲ ਤੁਰੇ। ਖੁਰਾਕ ਦਾ ਭੰਡਾਰ ਇੱਕਠਾ ਹੋਇਆ। ਹੁਣ ਛੇ ਮਹੀਨੇ ਇਸੇ ਨਾਲ ਗੁਜ਼ਾਰਾ ਕਰਿਆ ਕਰਨਾ ਹੈ। ਖੁਰਾਕ ਸਾਂਭ ਲਈ। ਛੇ ਮਹੀਨੇ ਦੀ ਵਿਉਂਤਬੰਦੀ ਕੀਤੀ ਕਿ ਕਿਸ ਨੂੰ ਲੋੜ ਮੁਤਾਬਕ ਕਿਵੇਂ ਦਿੱਤਾ ਜਾਵੇ।

**ਕੀ ਇਹ ਵਿਉਂਤਬੰਦੀ ਬੰਧਨ ਹੈ?**

ਵਿਉਂਤਬੰਦੀ ਬੰਧਨ ਨਹੀਂ ਹੁੰਦੀ, ਜੇਕਰ ਇਸ ਦੇ ਤਹਿਤ ਸਭ ਨੂੰ ਲੋੜ ਮੁਤਾਬਕ ਮਿਲੇ । ਜੇਕਰ ਕਾਲ ਪੈਣ ਤੇ, ਸੋਕੇ-ਗਿੱਲੇ ਵੇਲੇ, ਸੰਜਮ ਵਰਤ ਕੇ ਥੋੜ੍ਹਾ-ਥੋੜ੍ਹਾ ਖਾ ਕੇ ਬੁਰਾ ਵਕਤ ਟਪਾ ਲਿਆ ਜਾਵੇ ਤਾਂ ਕੀ ਇਹ ਵਿਉਂਤਬੰਦੀ ਬੰਧੇਜ ਹੈ? ਇਹ ਵਿਉਂਤਬੰਦੀ ਤਾਂ ਮਨੁੱਖ ਦੀ ਵਿਸ਼ੇਸਤਾ ਹੈ ਜੋ ਉਨ੍ਹਾਂ ਦੇ ਬੁਰੇ ਵਕਤ ਨੂੰ ਚੰਗੇ ਵਿੱਚ ਬਦਲਣ ਦਾ ਕਾਰਜ ਸਿਖਾਉਂਦੀ ਹੈ। ਹਾਂ, ਪਰ ਇਸ ਦੇ ਉਲਟ ਜੇਕਰ ਕੁਝ ਨੂੰ ਹੀ ਮਿਲੇ, ਕਿਸੇ ਕਿਸੇ ਨੂੰ ਲੋੜ ਤੋਂ ਵੀ ਵੱਧ ਮਿਲੇ ਤੇ ਕੋਈ ਭੁੱਖਾ ਸੌਂਵੇਂ, ਫਿਰ ਇਹ ਨੇਮ ਮਾੜਾ ਹੈ, ਫਿਰ ਉਹ ਰੜਕਦਾ ਹੈ।

ਤੁਸੀਂ ਇਸ ਪੱਖ ਨੂੰ ਇਸ ਪਹਿਲੂ ਤੋਂ ਵਿਚਾਰੋ। ਭੁੱਖ ਜੀਵ ਦੀ ਮੂਲ ਪ੍ਰਵਿਰਤੀ ਹੈ। ਹਰ ਜੀਵ ਇਸ ਸ੍ਰਿਸ਼ਟੀ ਵਿੱਚੋਂ ਆਪਣੇ ਖਾਣ ਲਈ ਕੁਝ ਨਾ ਕੁਝ ਲੱਭ ਹੀ ਲੈਂਦਾ ਹੈ। ਕੁਦਰਤ ਨੇ ਹਰ ਜੀਵ ਨੂੰ ਉਸ ਦੇ ਆਲੇ-ਦੁਆਲੇ ਵਿੱਚ ਹੀ ਕੁਝ ਨਾ ਕੁਝ ਦਿੱਤਾ ਹੈ ਜਾਂ ਹਰ ਜੀਵ ਕੋਲ ਜੋ ਕੁਝ ਉਸਦੀ ਪਹੁੰਚ ਵਿੱਚ ਹੈ, ਉਸਨੂੰ ਖਾ ਕੇ ਜੀਵਨ ਤੋਰ ਲੈਂਦਾ ਹੈ। ਚਿੜੀਆਂ ਦਾ ਝੁੰਡ ਉਡਦਾ ਹੈ, ਆਪਣੇ ਖਾਣ ਦਾ ਆਹਰ ਕਰਕੇ ਮੁੜ ਆਉਂਦਾ ਹੈ। ਇਸ ਸ੍ਰਿਸ਼ਟੀ ਵਿੱਚ ਸਿਰਫ ਤੇ ਸਿਰਫ ਮਨੁੱਖ ਹੀ ਹੈ, ਜਿਸ ਨੂੰ ਇਸ ਦੀ ਇਜਾਜ਼ਤ ਨਹੀਂ। ਤੁਸੀਂ ਸੋਚ ਕੇ ਦੇਖੋ, ਕੀ ਇਹ ਸੰਭਵ ਹੈ ਕਿ ਕਿਸੇ ਨੂੰ ਭੁੱਖ ਲੱਗੀ ਹੋਵੇ (ਜੋ ਕਿ ਲੱਗਣੀ ਹੀ ਹੈ) ਤੇ ਉਹ ਵਿਅਕਤੀ ਇਕ ਬਰੈਂਡ ਬਿਸਕੁਟ ਦੀ ਦੁਕਾਨ ਦੇ ਅੱਗੋਂ ਟੱਪ ਤੇ ਚੁੱਕ ਕੇ ਖਾ ਲਵੇ। ਚਲੋ, ਇਸਨੂੰ ਛੱਡੋ, ਉਹ ਕਿਸੇ ਫਲਾਂ ਵਾਲੇ ਬਾਗ ਕੋਲੋਂ ਲੰਘੇ ਤੇ ਇੱਕ ਅੰਬ ਜਾਂ ਕੇਲਾ ਖਾ ਲਵੇ ਜਾਂ ਕਿਸੇ ਖੇਤ ਵਿੱਚੋਂ ਮੂਲੀ ਪੁੱਟ ਕੇ ਖਾ ਲਵੇ, ਕੀ ਇਹ ਸੰਭਵ ਹੈ? ਜੇਕਰ ਇਸ ਦੀ ਇਜਾਜ਼ਤ ਨਹੀਂ ਤਾਂ ਉਹ ਕੀ ਕਰੇ? ਕੁਦਰਤ ਨੇ ਉਸਦੇ ਢਿੱਡ ਲਾਇਆ ਹੈ? ਜਾਂ ਕਹਿ ਲਵੋ ਉਸ ਨੂੰ ਜ਼ਿੰਦਾ ਰਹਿਣ ਲਈ ਊਰਜਾ ਦੀ ਲੋੜ ਹੈ, ਉਹ ਕੀ ਕਰੇ? ਇਹ ਇਕ ਸੱਚਾਈ ਹੈ ਕਿ ਇਸ ਕਾਇਨਾਤ ਵਿੱਚ ਸਿਰਫ ਮਨੁੱਖ ਹੀ ਅਜਿਹਾ ਜੀਵ ਹੈ ਜੋ ਖੁਰਾਕ ਦੀ ਘਾਟ ਦਾ ਸ਼ਿਕਾਰ ਹੁੰਦਾ ਹੈ। ਖੁਰਾਕ ਦੀ ਘਾਟ ਕਾਰਨ ਬੀਮਾਰ ਹੁੰਦਾ ਹੈ ਤੇ ਭੁੱਖ ਨਾਲ ਮਰਦਾ ਹੈ।

ਗੱਲ ਸੀ ਨੇਮਾਂ ਦੀ। ਨੇਮਾਂ ਤੋਂ ਭਾਵ ਬੰਧਨ ਦੀ, ਰੋਕਾਂ ਦੀ। ਹੁਣ ਇਥੇ ਇਹ ਨੇਮ ਬੰਧਨ ਹੈ ਜੋ ਨੇਮ ਇਕ ਵੀ ਭੁੱਖ ਪੂਰੀ ਨਹੀਂ ਕਰਦਾ। ਇਹ ਇਕ ਅਜਿਹੀ ਲੋੜ ਹੈ ਜੋ ਦਿਨ ਪ੍ਰਤੀ ਦਿਨ ਦੀ ਲੋੜ ਹੈ। ਇਸ ਨੂੰ ਟਾਲਿਆ ਵੀ ਨਹੀਂ ਜਾ ਸਕਦਾ। ਔਖੇ ਹੋ ਕੇ, ਕੁਝ ਘੰਟੇ, ਕੁਝ ਕੁ ਦਿਨ ਮਰਨ ਵਰਗੀ ਜਿੰਦਗੀ ਦੇ ਦਿਨ। ਇੱਥੇ ਕੀ ਜਵਾਬ ਹੈ! ਕੀ ਕਰੇ ਮਨੁੱਖ ? ਮਰ ਜਾਵੇ? ਖੁਰਾਕ ਦੇ ਹੁੰਦਿਆਂ ਮਰ ਜਾਵੇ!! ਜਾਂ ਡਾਂਗ ਚੁਕ ਲਵੇ, ਛੁਰਾ ਮਾਰ ਦੇਵੇ! ਭੁੱਖ ਮਿਟਾਵੇ ਤੇ ਫਿਰ ਜੇਲ੍ਹ ਵਿੱਚ ਸੜੇ?

ਇਹ ਬੰਧਨ ਸਮਾਜਿਕ ਨੇ, ਕੁਦਰਤ ਨਹੀਂ ਨੇ।

ਗੱਲ ਸੀ ਮਨ ਦੀ। ਮਨ ਦੀ ਹੋਂਦ, ਉਸ ਅਹਿਸਾਸ ਦੀ ਹੋਂਦ ਹੈ ਜੋ ਦੇਖਦਾ ਹੈ ਕਿ ਕੁਦਰਤ ਵਿੱਚ ਸਭ ਕੁਝ ਹੈ, ਪਰ ਉਸ ਦੇ ਲਈ ਕੁਝ ਨਹੀਂ। ਉਹ ਭਰੀ-ਲੱਦੀ ਕੁਦਰਤ ਵਿੱਚੋਂ ਖੁਰਾਕ ਹਾਸਲ ਕਰਨ ਲਈ ਹੱਥ ਵਧਾਉਂਦਾ ਹੈ ਤੇ ਹੱਥ ਵਧਾਉਂਦਿਆਂ ਹੀ ਛਾਂਟਾ ਪੈਂਦਾ ਹੈ। ਉਸ ਅਹਿਸਾਸ ਦੀ ਹੋਂਦ ਮਨ ਹੈ। ਉਹ ਲਾਚਾਰੀ ਵਿਕਸਿਤ ਕਰਦੀ ਹੈ- ਮਨ ਨੂੰ। ਉਹ ਮਨ ਹੈ ਜੋ ਫਿਰ ਖਾਹਿਸ਼ ਕਰਦਾ ਹੈ-ਕਾਸ਼! ਇਹ ਮੇਰੇ ਹੁੰਦੇ। ਜਾਨਵਰਾਂ ਦੇ ਅੰਦਰੋਂ ਇਹ ਹਉਕਾ ਨਹੀਂ ਨਿਕਲਦਾ। ਜੇਕਰ ਕੁਝ ਖੁਰਾਕੀ ਉਪਜ ਨੂੰ ਉਗਾ ਕੇ, ਇੱਕਠਾ ਕਰਕੇ, ਸਭ ਨੂੰ ਉਨ੍ਹਾਂ ਦੀ ਲੋੜ ਮੁਤਾਬਕ ਵੰਡ ਦੇਈਏ, ਤਾਂ ਕੀ ਖਾਹਿਸ਼ ਦੀ ਹੋਂਦ ਰਹੇਗੀ? ਪਰ ਇਹ ਪ੍ਰਕ੍ਰਿਆ ਮੰਜੂਰ ਨਹੀਂ। ਇਸ ਦਾ ਹੱਲ ਨਿਕਲਿਆ, 'ਰੱਬ' ਵੰਡਦਾ ਹੈ। 'ਰੱਬ' ਕਹਿੰਦਾ ਹੈ ਤੂੰ ਮਨ ਮਾਰ ਕੇ ਗੁਜਾਰਾ ਕਰ। ਇਸ ਦਾ ਥੋੜਾ ਜਿਹਾ ਸੁਹਾਵਨਾ ਪਹਿਲੂ ਹੈ-ਮਨ ਜੀਤੇ, ਜਗ ਜੀਤੁ। ਮਨ ਨੂੰ ਮਾਰ ਨਾ, ਤੂੰ ਇਹ ਜਾਣ ਕਿ ਮਨ ਨੂੰ ਜਿੱਤ ਲਿਆ। ਪਰ ਇਸ ਤਰ੍ਹਾਂ ਹੁੰਦਾ ਨਹੀਂ। ਮਨ ਨੂੰ ਸਮਝਾ ਲਵੋ, ਮਨ ਸਮਝ ਗਿਆ ਲਗਦਾ ਹੈ, ਪਰ ਸਮੱਸਿਆ ਕਿਸੇ ਹੋਰ ਰੂਪ ਵਿੱਚ ਪ੍ਰਗਟ ਹੋ ਜਾਂਦੀ ਹੈ। ਕਿਸੇ ਮਨੋਵਿਕਾਰ ਦੇ ਰੂਪ ਵਿੱਚ।

ਪਹਿਲਾਂ ਬੰਧੇਜ, ਖਾਣ ਨੂੰ ਨਹੀਂ ਦੇਣਾ (ਹੋਣ ਦੇ ਬਾਵਜੂਦ) ਉਹ ਵੀ ਗੈਰ-ਕੁਦਰਤੀ। ਫਿਰ ਬੰਧੇਜ ਦਾ ਸਪੱਸ਼ਟੀਕਰਨ-ਉਹ ਵੀ ਗੈਰ ਤਾਰਕਿਕ!ਇਸੇ ਦਾ ਇਕ ਹੋਰ ਪੜਾਅ-ਕੁਦਰਤੀ ਪ੍ਰਵਿਰਤੀ ਦਾ ਇਕ ਰੂਪ-ਸੈਕਸ। ਸਾਰੇ ਜੀਵ ਸੈਕਸ ਦੀ ਕਾਰਗੁਜਾਰੀ ਵਿਚੋਂ ਲੰਘਦੇ। ਸ੍ਰਿਸ਼ਟੀ ਦਾ ਅਧਾਰ ਹੈ-ਸੈਕਸ। ਪੀੜ੍ਹੀ ਦਰ ਪੀੜ੍ਹੀ, ਨਸਲ ਦਰ ਨਸਲ। ਪੇੜੇ-ਪੌਦੇ, ਫੁੱਲ-ਫ਼ਲ ਤੇ ਫਿਰ ਬੀਜ। ਹਰ ਬੀਜ ਦੇ ਪੁੰਗਰਨ ਦਾ ਮੌਸਮ ਹੁੰਦਾ। ਹਰ ਜੀਵ ਦਾ ਆਪਣੇ ਸਾਥੀ ਨੂੰ ਮਿਲਣ ਦਾ ਸਮਾਂ ਹੁੰਦਾ ਹੈ। ਇਸ ਸੈਕਸ ਵਿਕਾਸ ਵਿੱਚ ਮਨੁੱਖ ਹੀ ਸਦਾ ਬਹਾਰ ਹੈ। ਮਨੁੱਖ ਦਾ ਸਦਾ ਬਹਾਰ ਹੋਣਾ, ਸੈਕਸ ਦੀ ਵਿਕਾਸ ਲਈ ਹੈ। ਇਹ ਕੁਦਰਤੀ ਪ੍ਰਕ੍ਰਿਆ ਦਾ ਸਿੱਟਾ ਹੈ। ਸੈਕਸ ਪ੍ਰਕ੍ਰਿਆ ਲਈ ਪ੍ਰੋੜ ਹੋਣ ਦੀ ਉਮਰ ਹੈ ਤੇਰਾਂ, ਚੌਂਦਾ, ਪੰਦਰਾਂ ਸਾਲ। ਮਨੁੱਖ ਨੇ ਇਸ ਕੁਦਰਤੀ ਪ੍ਰਵਿਰਤੀ ਦੇ ਵੀ ਨੇਮ ਬਣਾਏ ਉਮਰ ਮੁਤਾਬਕ ਸੰਪਰਕ, ਪਰਿਵਾਰਕ ਵੰਸ਼ ਜਾਂ ਕਬੀਲੇ ਮੁਤਾਬਕ। ਇਕ ਥਾਂ ਠਹਿਰਣਾ ਹੈ, ਬੱਚਿਆਂ ਨੂੰ ਪਾਲਣਾ, ਸੰਭਾਲਣਾ ਹੈ, ਕੰਮ ਵੀ ਕਰਨਾ ਹੈ ਅਤੇ ਸੈਕਸ ਨੂੰ ਨੇਮਾਂ ਤਹਿਤ ਮਾਨਣਾ ਹੈ। ਮਨੁੱਖੀ ਕਾਰਜ ਪ੍ਰਣਾਲੀ, ਸੈਕਸ ਪ੍ਰਵਿਰਤੀ ਬਾਰੇ ਜੋ ਮਹਿਸੂਸ ਕੀਤਾ, ਵਿਚਾਰ ਚਰਚਾ ਕਰਕੇ ਨੇਮਾਂ ਵਿੱਚ ਢਾਲ ਲਿਆ। ਇਕ ਪਤੀ-ਪਤਨੀ, ਬਹੁਪਤਨੀ, ਬਹੁਪਤੀ, ਕੁਆਰੇ, ਵਿਧਵਾ ਆਦਿ ਕਈ ਤਰ੍ਹਾਂ ਦੇ ਨਮੂਨੇ ਹਨ। ਸੈਕਸ ਪ੍ਰਕ੍ਰਿਆ ਵਾਸਤੇ ਸਭ ਲਈ ਅੱਡੋ ਅੱਡ ਨੇਮ ਹਨ। ਪਰ ਸੈਕਸ ਨੂੰ ਸੰਚਾਲਿਤ ਜੀਵ ਦੇ ਹਾਰਮੋਨਜ਼ ਕਰਦੇ, ਉਸ ਪ੍ਰਾਣੀ ਦੀ ਤੰਤੂ ਪ੍ਰਣਾਲੀ ਕਰਦੇ। ਇਸ ਸੰਚਾਲਨ ਨੂੰ ਪ੍ਰਕ੍ਰਿਤਕ ਰੂਪ ਵਿੱਚ ਨਹੀਂ ਢਾਲਿਆ ਜਾ ਸਕਦਾ, ਇਸ ਤੇ ਬੰਧੇਜ ਹੈ।

ਅਸੀਂ ਕਈ ਵਾਰ ਕਹਿੰਦੇ ਹਾਂ, ਫਲਾਣੇ ਨੇ ਮੂੰਹ ਕਾਲਾ ਕੀਤਾ। ਏਨਾ ਘਿਨਾਉਣਾ ਕੁਕਰਮ। ਸੱਠ ਸਾਲ ਦੇ ਬੁੱਢੇ ਨੇ ਦਸ ਸਾਲ ਦੀ ਕੁੜੀ ਨਾਲ ਕੀਤਾ ਬਲਾਤਕਾਰ। ਕੜੀ ਤੋਂ ਕੜੀ ਸਜਾ, ਉਮਰ ਕੈਦ, ਮੌਤ। ਇਹੋ ਜਿਹੀਆਂ ਹਰਕਤਾਂ ਵਰਤਾਰੇ ਪੜ-ਸੁਣ ਕੇ ਕਿੰਨਾ ਬੁਰਾ ਲਗਦਾ ਹੈ, ਤੇ ਹੈ ਵੀ। ਜਾਨਵਰਾਂ ਵਿੱਚ ਇਸ ਤਰ੍ਹਾਂ ਨਹੀਂ ਹੁੰਦਾ। ਮਨੁੱਖ ਤਾਂ ਜਾਨਵਰਾਂ ਤੋਂ ਵੀ ਗਿਆ ਗੁਜ਼ਰਿਆ! ਪਰ ਵਿਸਲੇਸ਼ਣ ਕਰੀਏ। ਅਜਿਹਾ ਕਰਮ ਕਰਨ ਪਿੱਛੇ ਮਾਨਸਿਕਤਾ ਕੀ ਹੈ? ਕਈ ਕਾਰਨ ਹੋ ਸਕਦੇ ਹਨ, ਪਰ ਜਾਨਵਰਾਂ ਨਾਲ ਤੁਲਨਾ ਕਰਦੇ ਹਾਂ ਤਾਂ ਘੱਟੋ ਘੱਟ ਇਕ ਕਾਰਨ ਤਾਂ ਹੈ ਕਿ ਜਾਨਵਰਾਂ ਵਿੱਚ ਬੰਧੇਜ ਹੀ ਨਹੀਂ ਹੈ, ਉਥੇ ਬਲਾਤਕਾਰ/ਕੁਕਰਮ ਦੀ ਕੀ ਲੋੜ? ਹੁਣ

ਮਨੋਵਿਗਿਆਨੀਆਂ ਦੀ ਇਹ ਧਾਰਨਾ ਹੈ ਕਿ ਬਲਾਤਕਾਰੀ ਦੀ ਮਨੋਵਿਗਿਆਨਕ ਜਾਂਚ ਕੀਤੀ ਜਾਵੇ। ਉਸ ਦੇ ਮਨੋਸਥਿਤੀ ਦਾ ਅਧਿਐਨ ਹੋਵੇ। ਉਸ ਦੀ ਕੌਂਸਲਿੰਗ ਹੋਵੇ। ਇਸ ਸਾਰੀ ਸਥਿਤੀ ਨੂੰ ਇਸ ਨੁਕਤੇ ਦੇ ਮੱਧੇ ਨਜ਼ਰ ਵਿਚਾਰਿਆ ਜਾਵੇ ਕਿ ਮਨੁੱਖਾਂ ਵਿੱਚ ਸੈਕਸ ਦੀ ਕੁਦਰਤੀ ਲੋੜ, ਨੇਮਾਂ/ਬੰਧਨਾਂ ਤਹਿਤ ਪੂਰੀ ਨਹੀਂ ਹੁੰਦੀ। ਭੁੱਖ ਨੂੰ ਕੁਝ ਦਿਨ ਟਾਲ ਸਕਦੇ ਹਾਂ, ਸੈਕਸ ਨੂੰ ਮਹੀਨੇ-ਸਾਲ ਅੱਗੇ ਪਾ ਸਕਦੇ ਹਾਂ। ਕਈ ਢੰਗਾਂ-ਤਰੀਕਿਆਂ ਨਾਲ ਦਬਾਅ ਕੇ ਵੀ ਰੱਖ ਸਕਦੇ ਹਾਂ। ਸਹੀ ਅਰਥਾਂ ਵਿੱਚ ਇਹ ਦੇਖਿਆ ਗਿਆ ਹੈ ਜਦੋਂ ਦਬਾਅ ਨਾਲ ਇਸ ਨੂੰ ਰੋਕਿਆ ਜਾਂਦਾ ਹੈ, ਚਾਹੇ ਉਹ ਸਹਿਜ ਜਾਪਦੇ ਹੋਣ, ਇਹ ਦਬਾਅ ਕਿਸੇ ਹੋਰ ਰਾਹ ਰਾਹੀਂ ਆਪਣੇ ਆਪ ਨੂੰ ਉਜਾਗਰ ਕਰ ਹੀ ਦਿੰਦਾ ਹੈ।

ਗੱਲ ਸੀ ਮਨ ਦੀ ਹੋਂਦ ਦੀ। ਮਨ ਦੀ ਹੋਂਦ ਵਿੱਚ ਸਮਾਜਿਕ ਵਰਤਾਰੇ ਦੀ। ਸਮਾਜਿਕ ਵਰਤਾਰੇ ਵਿੱਚ ਬੰਧੇਜ ਦੀ। ਇਹ ਦੋ ਮੁੱਖ ਵਰਤਾਰੇ ਨੇ। ਅਜਿਹੇ ਹੀ ਅਨੇਕਾਂ ਹੋਰ ਨੇ। ਪਿਆਰ ਦਾ ਕੁਦਰਤੀ ਜਜਬਾ ਹੈ ਜੋ ਧਰਮ ਅਤੇ ਜਾਤ ਪਾਤ ਨਾਲ ਦਬਾਇਆ ਜਾਂਦਾ ਹੈ। ਇਸੇ ਤਰ੍ਹਾਂ ਦੇ ਅਨੁਭਵ ਹੋਰ ਹੋਣਗੇ। ਇਕ ਸਧਾਰਨ ਜਿਹਾ ਵਰਤਾਰਾ ਹੈ, ਪਰ ਅਹਿਮ ਹੈ ਕਿ ਅਸੀਂ ਤਰੱਕੀ ਕੀਤੀ। ਸ਼ਹਿਰ ਬਣਾਏ। ਸੋਹਣੀਆਂ ਕੋਠੀਆਂ-ਘਰ, ਪਾਰਕ, ਸੜਕਾਂ, ਬਜ਼ਾਰ। ਇਹ ਕੁਦਰਤੀ ਵਰਤਾਰਾ ਹੈ-ਪੇਸ਼ਾਬ ਅਤੇ ਪਖਾਨੇ ਜਾਣ ਦਾ। ਇਹ ਸਰੀਰਕ ਪ੍ਰਕ੍ਰਿਆ ਹੈ। ਸਭ ਲਈ ਸਾਂਝੀ ਹੈ। ਪਰ ਦੀਵਾਰ ਤੇ ਲਿਖਿਆ ਹੈ-'ਕੁੱਤੇ ਦੇ ਪੁੱਤਰ ਇਥੇ ਨਾ ਮੂਤ।' ਜੇ ਕੋਈ ਇਸ ਕੁਦਰਤੀ ਸਰੀਰਕ ਪ੍ਰਕ੍ਰਿਆ ਤੋਂ ਰਾਹਤ ਹਾਸਲ ਕਰਨ ਲਈ ਕੁਝ ਕਰਦਾ ਹੈ ਤਾਂ ਸਜ਼ਾ ਹੈ, ਉਸਨੂੰ ਮਾਰਿਆ ਕੁੱਟਿਆ ਵੀ ਜਾ ਸਕਦਾ ਹੈ, ਬੇਇਜ਼ੱਤ ਵੀ ਕੀਤਾ ਜਾ ਸਕਦਾ ਹੈ। ਤੁਸੀਂ ਅੰਦਾਜ਼ਾ ਲਗਾਓ ਕਿ ਜੇਕਰ ਸਮਾਜਿਕ ਨੇਮ ਅਜਿਹਾ ਹੈ ਤਾਂ ਉਸ ਦੀ ਸਹੂਲਤ ਕਿਥੇ ਹੈ?

ਇਵੇਂ ਹੁੰਦੀ ਹੈ-ਮਨ ਦੀ ਉਸਾਰੀ, ਜਦੋਂ ਉਹ ਹਰ ਰੋਜ਼ ਅਜਿਹੇ ਸਮਾਜਿਕ ਵਰਤਾਰੇ ਦੇ ਰੂਬਰੂ ਹੁੰਦਾ ਹੈ। ਜਦੋਂ ਉਸ ਦੀਆਂ ਕੁਦਰਤੀ ਲੋੜਾਂ ਪੂਰੀਆਂ ਕਰਨ ਲਈ ਗੈਰ-ਵਿਗਿਆਨਕ ਢੰਗ ਤਰੀਕਿਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਮਨ ਦੀ ਬਣਤਰ ਜਾਂ ਹੋਂਦ ਦਾ ਜੋ ਨਮੂਨਾ ਦੋ ਵਿਗਿਆਨੀਆਂ-ਮਨੋਵਿਗਿਆਨੀ ਫਰਾਇਡ ਅਤੇ ਸਮਾਜ ਵਿਗਿਆਨੀ ਸੀਡ ਨੇ ਪੇਸ਼ ਕੀਤਾ ਹੈ, ਉਨ੍ਹਾਂ ਨੂੰ ਸਾਹਮਣੇ ਰੱਖ ਕੇ ਸਮਝਣ ਦੀ ਲੋੜ ਹੈ। ਫਰਾਇਡ ਮੁਤਾਬਕ ਮਨ ਦੇ ਤਿੰਨ ਹਿੱਸੇ ਹਨ। ਇੱਕ ਹਿੱਸਾ ਹੈ ਮਨੁੱਖੀ ਕੁਦਰਤੀ (ਜੀਵਕ) ਪ੍ਰਵਿਰਤੀਆਂ ਦਾ ਜਿਵੇਂ ਭੁੱਖ, ਸੈਕਸ, ਪਿਆਰ ਆਦਿ। ਦੂਸਰਾ ਹਿੱਸਾ ਹੈ ਸਮਾਜਿਕ ਨੇਮਾਂ ਦਾ (ਇਸ ਵਿਚੋਂ ਬਹੁਤੇ ਬੰਧੇਜ ਹਨ, ਭਾਵ ਜੋ ਕੁਦਰਤੀ ਵਰਤਾਰੇ ਦੇ ਮੇਚ ਦੇ ਨਹੀਂ) ਤੇ ਤੀਸਰਾ ਹੈ ਜੋ ਇਨ੍ਹਾਂ ਦੋਹਾਂ ਦੇ ਟਾਕਰੇ ਜਾਂ ਕਸ਼ਮਕਸ਼ ਵਿੱਚੋਂ ਪੈਦਾ ਹੁੰਦਾ ਹੈ ਤੇ ਜਿਸ ਦੇ ਤਹਿਤ ਮਨੁੱਖ ਕਾਰਜਸ਼ੀਲ ਹੁੰਦਾ ਹੈ। ਜੋ ਕਾਰਜ ਸਾਨੂੰ ਨਜ਼ਰ ਆਉਂਦਾ (ਭੁੱਖ ਵੇਲੇ ਖਾਣਾ ਲੱਭਣਾ, ਤਲਾਸ਼ਣਾ, ਸੈਕਸ ਲਈ ਵਿਰੋਧੀ, ਸੈਕਸ ਕੋਲ ਜਾਣਾ, ਪਿਆਰ ਲਈ ਦੂਸਰੇ ਸਾਥੀ ਵੱਲ ਖਿੱਚ ਆਦਿ) ਇਸ ਤਰ੍ਹਾਂ, ਸੋਚਿਆਂ ਜੋ ਕੁਝ ਮਰਜੀ ਜਾਵੇ, ਸਰੀਰ ਮੰਗੇ ਕੁਝ ਮਰਜ਼ੀ, ਪਰ ਅਸਲ ਵਿੱਚ ਜੋ ਕੁਝ ਉਹ ਕਰ ਰਿਹਾ ਹੁੰਦਾ ਹੈ, ਉਹ ਸਮਾਜਿਕ-ਮਨੋਵਿਗਿਆਨਕ ਵਰਤਾਰਾ ਹੈ। ਇਹ ਗੱਲ, ਬਾਅਦ ਵਿੱਚ ਵਿਚਾਰਨ ਵਾਲੀ ਹੈ ਕਿ ਕੰਮ/ਗਤੀਸ਼ੀਲਤਾ ਮਜਬੂਰੀ ਹੇਠ ਵੱਧ ਸੀ (ਦਬਾਅ) ਜਾਂ ਤਰਕ ਨਾਲ (ਸੰਤੁਸ਼ਟੀ ਭਰੀ) ਹੋਈ ਵੱਧ ਸੀ। ਮਤਲਬ ਇਹ ਕਿ ਮਨੁੱਖ ਦੀ ਚਾਲਕ ਸ਼ਕਤੀ ਵਿੱਚ ਸਮਾਜਿਕ ਨੇਮਾਂ/ਬੰਧਨਾਂ ਦੀ ਇਕ ਅਹਿਮ ਭੂਮਿਕਾ ਹੈ।

ਸੀਡ ਇਸ ਗੱਲ ਨੂੰ ਸਮਾਜਿਕ ਪਹਿਲੂ ਤੋਂ ਗਿਆਨ ਕਰਦਾ ਹੈ ਕਿ ਬੱਚਾ ਜਦੋਂ ਪੈਦਾ ਹੈ, ਉਹ ਇਕ ਜੀਵ ਹੈ। ਖ਼ੂਨ, ਮਾਸ, ਹੱਡੀਆਂ, ਦਿਲ, ਦਿਮਾਗ, ਗੁਰਦੇ। ਸਾਰੇ ਅੰਗ ਕੰਮ ਕਰ ਰਹੇ ਨੇ। ਕੁਦਰਤੀ ਪ੍ਰਵਿਰਤੀਆਂ ਰਾਹੀਂ ਉਸਨੂੰ ਭੁੱਖ ਲਗ ਰਹੀ ਹੈ, ਮਲ-ਮੂਤਰ ਦੀ ਪ੍ਰਕ੍ਰਿਆ ਹੁੰਦੀ ਹੈ। ਮਾਂ ਦੀ ਛਾਤੀ ਨਾਲ ਲੱਗ ਕੇ ਖੁਸ਼ ਹੁੰਦਾ ਹੈ। ਇਕੱਲਾ ਪਿਆ ਡਰਦਾ ਹੈ, ਰੋਂਦਾ ਹੈ। ਹੌਲੀ-ਹੌਲੀ ਮਾਂ ਬੋਲਦੀ ਹੈ, ਚਿਹਰੇ ਨਾਲ ਭਾਵ ਪ੍ਰਗਟਾਉਂਦੀ ਹੈ। ਪਿਆਰ ਕਰਦੀ ਹੈ, ਝਿੜਕਦੀ-ਡਰਾਉਂਦੀ ਹੈ। ਲਾਡ ਕਰਦੀ ਹੈ, ਲੋਰੀ ਦਿੰਦੀ ਹੈ। ਇਸੇ ਤਰ੍ਹਾਂ ਬੱਚੇ ਦੇ ਸੰਸਾਰ ਵਿੱਚ ਪਿਉ, ਭੈਣ-ਭਰਾ, ਹੋਰ ਰਿਸ਼ਤੇਦਾਰ ਜੁੜਦੇ ਹਨ। ਇਹ ਹੌਲੀ ਹੌਲੀ ਉਸ ਦੀ ਜਾਣ-ਪਛਾਣ ਦੇ ਘੇਰੇ ਵਿੱਚ ਆਉਣ ਲਗਦੇ ਹਨ। ਜਿਵੇਂ ਉਸ ਦਾ ਘੇਰਾ ਵਧਦਾ ਹੈ, ਉਸ ਦਾ ਮਨ ਉਸਰਦਾ ਹੈ। 'ਮੈਂ' ਤੋਂ 'ਮੇਰਾ' ਦਾ ਸਫਰ ਸ਼ੁਰੂ ਹੁੰਦਾ ਹੈ। ਇਹ ਮੇਰੀ ਮਾਂ ਹੈ, ਮੇਰਾ ਖਿਡੌਣਾ ਹੈ, ਮੇਰੀ ਭੈਣ ਹੈ...। ਫਿਰ ਹੌਲੀ ਹੌਲੀ ਉਸ ਉਮਰ ਸਮਾਜਿਕ ਨੇਮ ਲਾਗੂ ਹੁੰਦੇ ਹਨ। ਪੋਟੀ ਕੱਪੜਿਆਂ ਵਿੱਚ ਨਹੀਂ ਕਰਨੀ। ਰੋਟੀ ਖਾਣ ਵੇਲੇ ਕੱਪੜੇ-ਮੂੰਹ ਖਰਾਬ ਨਹੀਂ ਕਰਨਾ। ਇੰਜ ਕਰਨਾ, ਇੰਜ ਨਹੀਂ। ਹੁਣ, ਮੱਥਾ ਟੇਕ, ਹੁਣ ਸੌਂ ਜਾ, ਹੁਣ...। ਇਸ ਤਰ੍ਹਾਂ ਤਕਰੀਬਨ ਸਾਲ-ਡੇਢ ਸਾਲ ਦੀ ਉਮਰ 'ਤੇ ਉਸ ਦੇ ਮਨ ਦਾ ਆਧਾਰ ਰੱਖਿਆ ਜਾਂਦਾ ਹੈ। ਮਨ ਇਸ ਤਰ੍ਹਾਂ ਸਮਾਜਿਕ ਅਤੇ ਕੁਦਰਤੀ ਪ੍ਰਵਿਰਤੀਆਂ ਦੀ ਸਟੇਜ ਹੈ ਜਿਥੇ ਦੋਹੇਂ ਆਪਸੀ ਚਰਚਾ ਕਰਦੇ ਹਨ ਅਤੇ ਫਿਰ ਰਾਹ ਉਲੀਕਦੇ ਹਨ।

ਮਨ ਉਹ ਥਾਂ ਹੈ ਜਿਥੇ ਉੱਠਦੀਆਂ ਹਨ ਤੇ ਪੂਰੀ ਨਾ ਹੋਣ ਤੇ ਦਬੀਆਂ ਪਈਆਂ ਰਹਿੰਦੀਆਂ ਹਨ। ਇਹ ਖਾਹਿਸ਼ਾਂ ਮਰਦੀਆਂ ਨਹੀਂ ਹਨ। ਮਨ ਉਹ ਥਾਂ ਵੀ ਹੈ ਜਿਥੇ ਇਹ ਖਾਹਿਸ਼ਾਂ ਆਪਣਾ ਰੂਪ ਬਦਲਦੀਆਂ ਹਨ। ਮਨੁੱਖੀ ਮਨ ਦੀ ਹੋਂਦ

*ਬਾਕੀ ਸਫ਼ਾ 21 'ਤੇ...*



# ਵਾਤਾਵਰਨ - ਇੱਕ ਹੋਰ ਪਰਿਪੇਖ



ਪ੍ਰੋ: ਸ਼ੁਭਪ੍ਰੇਮ

**ਸਾਰੀ ਮਨੁੱਖਤਾ ਬਰਾਬਰ ਨਹੀਂ ਹੈ। ਇਸ ਲਈ ਅਸਮਾਨ ਮਨੁੱਖ ਦੁਆਰਾ ਸਿਰਜਤ ਮਸਲਿਆਂ ਦੇ ਅਰਥ/ਸੰਦਰਭ ਵੀ ਵੱਖਰੇ ਵੱਖਰੇ ਹੋਣਗੇ। ਮਨੁੱਖੀ ਸਮਾਜ ਬਹੁਤ ਵਾਦਾਂ-ਵਿਵਾਦਾਂ, ਜਮਾਤਾਂ, ਸੰਗਠਨਾਂ, ਇਲਾਕਿਆਂ, ਧਰਮਾਂ, ਊਚ-ਨੀਚ, ਤਕੜੇ ਮਾੜੇ ਵਗੈਰਾ ਵਗੈਰਾ ਬਹੁਤ ਇਕਾਈਆਂ ਵਿਚ ਖੰਡਿਤ ਹੈ। ਕੁਦਰਤ, ਕੁਦਰਤੀ ਵਸੀਲੇ ਸਰਬ ਸਾਂਝੇ ਨਹੀਂ ਹਨ।**

ਵਾਤਾਵਰਨਕ ਵਿਗਾੜ ਅੱਜ ਕੱਲ੍ਹ ਇੱਕ ਅਹਿਮ ਵਿਸ਼ਾ ਬਣੇ ਹੋਏ ਹਨ। ਵਾਤਾਵਰਣ ਨਾਲ ਸੰਬੰਧਤ ਤਮਾਮ ਮਸਲੇ ਵਿਚਾਰੇ ਜਾ ਰਹੇ ਹਨ। ਅੰਤਰਰਾਸ਼ਟਰੀ ਧਰਤੀ ਦਿਵਸ, ਪਾਣੀ ਦਿਵਸ, ਵੰਨ-ਸੁਵੰਨਤਾ ਦਿਵਸ ਮਨਾਏ ਜਾ ਰਹੇ ਹਨ। ਆਲਮੀ ਪੱਧਰ ਦੀਆਂ ਕਾਨਫ਼ਰੰਸਾਂ, ਸਿਖਰ ਵਾਰਤਾਵਾਂ, ਸਮਝੌਤੇ, ਪ੍ਰੋਟੋਕੋਲ ਆਦਿ ਹੋ ਰਹੇ ਹਨ। ਨਵੇਂ-ਨਵੇਂ ਵਿਭਾਗ ਹੋਂਦ ਵਿਚ ਆ ਰਹੇ ਹਨ। ਨਵੀਆਂ ਪਾਰਟੀਆਂ ਨਵੇਂ ਅੰਦੋਲਨ ਚੱਲ ਰਹੇ ਹਨ। ਵਧ ਰਹੇ ਤਾਪਮਾਨ ਬਾਰੇ ਅਨੁਮਾਨ, ਮੌਸਮੀ ਤਬਦੀਲੀ ਦੀਆਂ ਪੇਸ਼ੀਨਗੋਈਆਂ, ਅਲੋਪ ਹੋ ਰਹੀਆਂ ਪ੍ਰਜਾਤੀਆਂ, ਘਟ ਰਹੇ ਗਲੇਸ਼ੀਅਰ, ਗੰਧਲੇ ਹੋ ਰਹੇ ਹਵਾ, ਪਾਣੀ, ਮਿੱਟੀ ਆਦਿ ਬਾਰੇ ਲਾਮਿਸਾਲ ਸੂਚਨਾ ਉਪਲਬਧ ਹੋ ਰਹੀ ਹੈ। ਇੰਨੀ ਤਵੱਜੋਂ ਇਤਿਹਾਸ ਦੇ ਕਿਸੇ ਦੌਰ ਵਿਚ ਕਿਸੇ ਇੱਮ ਮਸਲੇ ਨੂੰ ਸ਼ਾਇਦ ਹੀ ਪਹਿਲਾਂ ਕਦੇ ਦਿੱਤੀ ਗਈ ਹੋਵੇ। ਅੱਜ ਤੋਂ ਕੋਈ ਦੋ ਕੁ ਦਹਾਕੇ ਪਹਿਲਾਂ ਇਸ ਤਰ੍ਹਾਂ ਦੇ ਮਸਲਿਆਂ ਨੂੰ ਪੱਛਮ ਤੋਂ ਆਇਆ ਫੈਸ਼ਨ ਸਮਝ ਕੇ ਅਣਗੌਲਿਆ ਕਰ ਦਿੱਤਾ ਜਾਂਦਾ ਸੀ। ਲੇਕਿਨ ਅੱਜ ਇਸ ਮਸਲੇ ਨੇ ਸਾਰੀ ਦੁਨੀਆਂ ਨੂੰ ਆਪਣੀ ਗ੍ਰਿਫ਼ਤ ਵਿਚ ਲੈ ਲਿਆ ਹੈ। ਗੱਲ ਇੱਥੋਂ ਤੱਕ ਕਹੀ ਜਾਣ ਲੱਗ ਪਈ ਹੈ ਕਿ ਹੁਣ ਸਾਰੀ ਮਨੁੱਖ ਜਾਤੀ ਹੋਂਦ ਨੂੰ ਹੀ ਖ਼ਤਰਾ ਪੈਦਾ ਹੋ ਗਿਆ ਹੈ।

ਇੰਨੇ ਗੰਭੀਰ ਮਸਲੇ ਅਤੇ ਇਸ ਮਸਲੇ ਉੱਪਰ ਦਿੱਤੀ ਜਾ ਰਹੀ ਇੰਨੀ ਜ਼ਿਆਦਾ ਤਵੱਜੋਂ ਤੋਂ ਬਾਅਦ ਅਸੀਂ ਇਹ ਕਿੰਤੂ ਤਾਂ ਨਹੀਂ ਕਰ ਸਕਦੇ ਕਿ ਮਸਲਾ ਸੱਚ ਮੁੱਚ ਦਾ ਹੈ ਜਾਂ ਕਿਸੇ ਹੋਰ ਵਾਦ ਵਾਂਗ ਇੱਕ ਫੈਸ਼ਨ ਦੀ ਤਰ੍ਹਾਂ ਪ੍ਰਗਟ ਹੋ ਗਿਆ ਹੈ। ਇਹ ਮਾਮਲਾ ਸਾਡੀਆਂ ਬਰੂਹਾਂ 'ਤੇ ਪਹੁੰਚਿਆ ਹੋਇਆ ਹੈ।

ਦੁਨੀਆਂ ਮੰਨੇ ਪ੍ਰਮੰਨੇ ਸਾਇੰਸਦਾਨ ਜੇਮਜ਼ ਲਵਲੌਕ ਨੇ ਤਾਂ ਇੱਥੋਂ ਤੱਕ ਕਹਿ ਦਿੱਤਾ ਹੈ ਕਿ ਧਰਤੀ ਦੇ ਤਾਪਮਾਨ ਦੀ ਵਧਣ ਦਰ ਇੰਨੀ ਹੋ ਗਈ ਹੈ ਕਿ ਹੁਣ ਕੁੱਝ ਨਹੀਂ ਹੋ ਸਕਦਾ। ਮਹਾਂ ਵਿਨਾਸ਼ ਦੀ ਸ਼ੁਰੂਆਤ ਹੋ ਚੁੱਕੀ ਹੈ, ਉਸਦੀ ਇਸ ਧਾਰਨਾ ਪਿੱਛੇ ਇਹ ਤੱਥ ਕੰਮ ਕਰ ਰਿਹਾ ਹੈ ਕਿ ਮਨੁੱਖ ਦੀਆਂ ਪੈਦਾਵਰੀ ਗਤੀਵਿਧੀਆਂ ਏਨੀਆਂ ਅੱਗੇ ਵਧ ਗਈਆਂ ਹਨ ਕਿ ਇਹਨਾਂ ਨੂੰ ਨਾਂ ਤਾਂ ਘੱਟ ਕੀਤਾ ਜਾ ਸਕਦਾ ਹੈ ਅਤੇ ਨਾ ਪਿੱਛੇ ਮੋੜਿਆ ਜਾ ਸਕਦਾ ਹੈ। ਇਸ ਤਰਕ ਨੂੰ ਵਧਦੀ ਅਬਾਦੀ ਨਾਲ ਵੀ ਜੋੜਿਆ ਜਾ ਰਿਹਾ ਹੈ।

ਇਸ ਲੇਖ ਦਾ ਵਿਸ਼ਾ ਉਪਰੋਕਤ ਸਭ ਕੁਝ ਤੋਂ ਮੁਨਕਰ ਹੋਣਾ ਜਾਂ ਹੂ-ਬ-ਹੂ ਇਸੇ ਦੇ ਮਗਰ ਲੱਗਣਾ ਨਹੀਂ ਬਲਕਿ ਇਸ ਮਸਲੇ ਨੂੰ ਇੱਕ ਹੋਰ ਸੰਦਰਭ ਤੋਂ ਵੇਖਣ ਦਾ ਉਪਰਾਲਾ ਹੈ। ਵਾਤਾਵਰਨ ਨੂੰ ਦਰਪੇਸ਼ ਮਸਲਿਆਂ, ਕਾਰਣਾਂ, ਨਤੀਜਿਆਂ ਦੀ ਉਪਰੋਕਤ ਕਿਸਮ ਦੀ ਸੂਚਨਾ/ਚਰਚਾ ਵਿਚੋਂ ਅਕਸਰ ਹੇਠ ਲਿਖੇ ਨਤੀਜੇ ਕੱਢੇ ਜਾਂਦੇ ਹਨ, ਜੋ ਇਹ ਵਿਚਾਰਨਯੋਗ ਹਨ।

1. ਇਹ ਸੰਕਟ ਮਨੁੱਖ ਅਤੇ ਕੁਦਰਤ ਦੇ ਪ੍ਰਸਪਰ ਸੰਬੰਧਾਂ ਦੀ ਦੇਣ ਹੈ।
2. ਇਹ ਸੰਕਟ ਆਲਮੀ ਪੱਧਰ ਦਾ ਸੰਕਟ ਹੈ।
3. ਇਹ ਆਲਮੀ ਸੰਕਟ ਮਨੁੱਖ ਸਿਰਜਤ ਹੈ।
4. ਮਨੁੱਖ ਤੋਂ ਇਲਾਵਾ ਬਾਕੀ ਪ੍ਰਜਾਤੀਆਂ ਵੀ ਇਸ ਦੀ ਲਪੇਟ ਵਿਚ ਆ ਜਾਣਗੀਆਂ।
5. ਕੁਦਰਤੀ ਵਸੀਲਿਆਂ/ਵਰਤਾਰਿਆਂ ਨਾਲ ਛੇੜ-ਛਾੜ ਦੇ ਅਸਮਤ ਮਨੁੱਖੀ ਜ਼ਿੰਦਗੀ ਨਾਲੋਂ ਜਿਆਦਾ ਦੇਰ ਟਿਕੇ ਰਹਿਣਗੇ।
6. ਮਨੁੱਖ ਵਾਤਾਵਰਣ ਵਿਚੋਂ ਬਹੁਤ ਜਿਆਦਾ ਬਚ-ਖੁਚ ਸੁੱਟ ਰਿਹਾ ਹੈ ਅਤੇ ਇਹ ਬਚ-ਖੁਚ ਜ਼ਹਿਰੀਲੀ ਹੁੰਦੀ ਹੈ।
7. ਇਸ ਵਾਸਤੇ ਸਭ ਨੂੰ ਉਪਰਾਲੇ ਕਰਨੇ ਚਾਹੀਦੇ ਹਨ।

ਵਾਤਾਵਰਣ ਮੁਤੱਲਿਕ ਇਹਨਾਂ ਨਤੀਜਿਆਂ ਤੋਂ ਇਹ ਵਿਚਾਰ ਬਨਦਾ ਹੈ ਕਿ ਮਨੁੱਖ ਕੁਦਰਤ ਨਾਲ ਛੇੜ-ਛਾੜ ਕਰ ਰਿਹਾ ਹੈ ਅਤੇ ਕੁਦਰਤ ਬਦਲਮੀ ਲੈ ਰਹੀ ਹੈ। ਇਹਨਾਂ ਦੇ ਆਪਸੀ ਸੰਬੰਧ ਸੁਖਾਵੇਂ ਨਹੀਂ ਹਨ।

ਇਹ ਸਾਰੇ ਤੱਥ ਸਾਧਾਰਣ ਨਜ਼ਰ ਨਾਲ ਦੇਖਿਆਂ ਕਿੰਤੂ ਹੀਣ ਜਾਪਦੇ ਹਨ। ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ। ਬਲਕਿ ਇਹ ਸਾਰੀ ਮਨੁੱਖ ਜਾਤੀ ਦੇ ਸਾਂਝੇ ਮਸਲੇ, ਸਾਂਝੇ ਹਿੱਤ ਅਤੇ ਸਾਂਝੇ ਹੱਲ ਦੀ ਗੱਲ ਕਰ ਰਹੇ ਜਾਪਦੇ ਹਨ। 'ਨਾ ਕੋ ਬੈਰੀ ਨਹੀ ਬੇਗਾਨਾ ਸਗਲ ਸੰਗ ਹਮ ਕਉ ਬਨ ਆਈ' ਪਰ ਗੱਲ ਸ਼ਾਇਦ ਇੰਨੀ ਸਧਾਰਨ ਨਹੀਂ ਹੈ ਕਿਉਂਕਿ ਇਹ ਸਭ

ਕੁਝ ਮਨੁੱਖ ਸਿਰਜਤ ਹੈ ਅਤੇ ਥੋੜ੍ਹੇ ਧਿਆਨ ਨਾਲ ਦੇਖਿਆਂ-ਸੋਚਿਆਂ ਇਹ ਗੱਲ ਪ੍ਰਤੱਖ ਹੈ ਕਿ ਮਨੁੱਖ ਸਰਬ ਸਾਂਝਾ ਨਹੀਂ ਹੈ। ਸਾਰੀ ਮਨੁੱਖਤਾ ਬਰਾਬਰ ਨਹੀਂ ਹੈ। ਇਸ ਲਈ ਅਸਮਾਨ ਮਨੁੱਖ ਦੁਆਰਾ ਸਿਰਜਤ ਮਸਲਿਆਂ ਦੇ ਅਰਥ/ਸੰਦਰਭ ਵੀ ਵੱਖਰੇ ਵੱਖਰੇ ਹੋਣਗੇ। ਮਨੁੱਖੀ ਸਮਾਜ ਬਹੁਤ ਵਾਦਾਂ-ਵਿਵਾਦਾਂ, ਜਮਾਤਾਂ, ਸੰਗਠਨਾਂ, ਇਲਾਕਿਆਂ, ਧਰਮਾਂ, ਉਚ-ਨੀਚ, ਤਕੜੇ ਮਾੜੇ ਵਗੈਰਾ ਵਗੈਰਾ ਬਹੁਤ ਇਕਾਈਆਂ ਵਿਚ ਖੰਡਿਤ ਹੈ। ਕੁਦਰਤ, ਕੁਦਰਤੀ ਵਸੀਲੇ ਸਰਬ ਸਾਂਝੇ ਨਹੀਂ ਹਨ।

ਜੇਕਰ ਇਹ ਗੱਲਾਂ ਇੰਨੀਆਂ ਗੁੰਝਲਦਾਰ ਨਾਂ ਹੁੰਦੀਆਂ ਤਾਂ ਸਾਰੀ ਦੁਨੀਆਂ ਜਿਸ ਮਸਲੇ ਸੰਬੰਧੀ ਚਿੰਤਤ ਹੈ ਉਹ ਜਾਂ ਤਾਂ ਪੈਦਾ ਹੀ ਨਾ ਹੁੰਦਾ ਅਤੇ ਜਾਂ ਹੁਣ ਨੂੰ ਹੱਲ ਕਰ ਲਿਆ ਗਿਆ ਹੁੰਦਾ, ਜਾਂ ਘੱਟੋ ਘੱਟ ਇਸ ਦੇ ਹੱਲ ਵੱਲ ਨੂੰ ਕਦਮ ਵਧਣੇ ਚਾਹੀਦੇ ਸਨ। ਇਹ ਕਿੰਨੇ ਵਧੀਆ ਫਿਕਰੇ ਹਨ, ਸਾਰੇ ਲੋਕ ਵਸੀਲਿਆਂ ਦੀ ਸਹੀ ਵਰਤੋਂ ਕਰਨ, ਸਾਰੇ ਲੋਕ ਦਰਖ਼ਤ ਲਾਉਣ, ਪਲਾਸਟਿਕ, ਨਾ ਖਿਲਾਰਨ, ਕੀਟਨਾਸ਼ਕਾਂ ਦੀ ਅੰਨ੍ਹੀ ਵਰਤੋਂ ਨਾ ਕਰਨ, ਪਾਣੀ ਦੀ ਸੰਭਾਲ ਕਰਨ, ਧਰਤ ਦਿਵਸ ਮਨਾਉਣ ਵਗੈਰਾ-ਵਗੈਰਾ। ਸਾਰੀ ਦੁਨੀਆਂ ਪ੍ਰਕਿਰਤੀ ਨੂੰ ਕਾਬੂ ਕਰਨ ਵਿਚ ਹੰਭਲਾ ਮਾਰੇ।

ਪਰ ਗੱਲ ਤਾਂ ਇਸ ਤੋਂ ਉਲਟ ਪਾਸੇ ਤੁਰ ਰਹੀ ਹੈ। ਹਰ ਰੋਜ਼ ਨਵੇਂ ਵਿਗਾੜ ਪਹਿਲਾਂ ਨਾਲੋਂ ਵਧ ਰਹੇ ਹਨ। ਬਹੁਤ ਸਾਰੇ ਵਰਤਾਰੇ ਸੰਕਟ ਸੀਮਾ (ਙਗਜਵਜਫ਼; ;ਜਠਜਵ) 'ਤੇ ਪਹੁੰਚ ਗਏ ਹਨ ਜਿਵੇਂ ਧਰਤੀ ਹੇਠਲਾ ਪਾਣੀ, ਗਲੇਸ਼ੀਅਰ ਆਦਿ ਬਹੁਤ ਸਾਰੇ ਵਰਤਾਰੇ ਥਰੈਸ਼ ਹੋਲਡ (ਓਿਗਕਤੀਰ;ਦ) ਘਰ ਕਰ ਗਏ ਹਨ। (ਥਰੈਸ਼ਹੋਲਡ ਉਹ ਹੱਦ ਹੁੰਦੀ ਹੈ ਜਿਸ ਤੋਂ ਪਾਰ ਜਾ ਕੇ ਵਾਪਸ ਮੁੜਨ ਦਾ ਕੋਈ ਚਾਰਾ ਨਹੀਂ ਹੁੰਦਾ)।

'ਮਰਜ਼ ਬੜ੍ਹਤਾ ਗਯਾ ਜਿਉਂ-ਜਿਉਂ ਦਵਾ ਕੀ'

ਇਸ ਤਰ੍ਹਾਂ ਦੀ ਸਰਬ-ਸਾਂਝੀਵਾਲਤਾ ਦੀ ਪਹੁੰਚ ਭੁਲੇਖਾ ਪਾਊ ਹੁੰਦੀ ਹੈ। ਮਨੁੱਖੀ ਈਕਾਲੋਜੀ ਨੂੰ ਬਾਕੀ ਪ੍ਰਾਣੀ ਜਗਤ ਦੀ ਈਕਾਲੋਜੀ ਵਾਂਗ ਸਮਝਣਾ ਇਸ ਭੁਲੇਖਾ ਦਾ ਕਾਰਨ ਹੈ। ਇਹ ਰੋਮਾਂਟਿਕ ਵਾਤਾਵਰਣਵਾਦ ਹੈ ਅਤੇ ਇਸ ਦੇ ਪੈਰੋਕਾਰ ਈਮਾਨਦਾਰ ਹੁੰਦੇ ਹੋਏ ਵੀ ਇੱਕ ਹੱਦ ਤੱਕ ਹੀ ਕਾਰਜਸ਼ੀਲ ਹੁੰਦੇ ਹਨ। ਰੋਮਾਂਸ ਦਾ ਸ਼ਿਕਾਰ ਵਿਅਕਤੀ ਜ਼ਿੰਦਾ ਸ਼ਹੀਦ ਹੋਣ ਦਾ ਭਰਮ ਪਾਲਦਾ ਰਹਿੰਦਾ ਹੈ। ਇਸ ਕਰਕੇ ਇਹ ਰੋਮਾਂਸਵਾਦ ਰੁੱਖ ਲਗਾਉਣ, ਧਰਤ ਦਿਵਸ ਮਨਾਉਣ, ਵਾਤਾਵਰਣ ਸੰਬੰਧੀ ਗੀਤ ਗਾਉਣ, ਵਾਤਾਵਰਣ ਕਲੱਬ ਬਨਾਉਣ ਤੇ ਸਿਲੇਬਸ ਵਿਚ ਪੜ੍ਹਨ/ਪੜ੍ਹਾਉਣ ਤੱਕ ਸੀਮਤ ਰਹਿ ਜਾਂਦਾ ਹੈ। ਇਹ ਕੋਸ਼ਿਸ਼ਾਂ ਬੇਕਾਰ ਨਹੀਂ ਪਰ ਸੀਮਾ ਵਿਚ ਬੱਝੀਆਂ ਹੁੰਦੀਆਂ ਹਨ ਅਤੇ ਸਰਬ ਸਾਂਝੇ ਮਸਲੇ, ਬਰਾਬਰ ਮਨੁੱਖ, ਵਰਗੇ ਪ੍ਰਚਾਰ ਤੋਂ ਮੁਤਾਸਿਰ ਹਨ।

ਈਕਾਲੋਜੀ ਅਤੇ ਮਨੁੱਖੀ ਈਕਾਲੋਜੀ ਬਹੁਤ ਵੱਖਰੀਆਂ ਚੀਜ਼ਾਂ ਹਨ। (ਈਕਾਲੋਜੀ ਕਿਸੇ ਵੀ ਜਾਨਦਾਰ ਦਾ ਉਸਦੇ ਆਲੇ-ਦੁਆਲੇ ਨਾਲ ਸੰਬੰਧਾਂ ਦਾ ਅਧਿਐਨ ਹੈ) ਪਰ ਮਨੁੱਖੀ ਈਕਾਲੋਜੀ ਮੁੱਤਲਿਕ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਮਨੁੱਖ ਦਾ ਆਲਾ ਸਿਰਫ਼ ਭੌਤਿਕ ਆਲਾ ਦੁਆਲਾ ਹੀ ਨਹੀਂ ਹੁੰਦਾ ਬਲਕਿ ਉਸਤੋਂ ਵੀ ਜ਼ੋਰਦਾਰ ਮਨੁੱਖੀ ਸਮਾਜਿਕ ਆਲਾ-ਦੁਆਲਾ ਵੀ ਹੁੰਦਾ ਹੈ। ਅਜੋਕੇ ਮਨੁੱਖ ਵਾਸਤੇ ਕੁਦਰਤ ਵੀ ਇੰਨੀ ਕੁਦਰਤੀ ਨਹੀਂ ਹੈ ਬਲਕਿ ਮਨੁੱਖ ਸਿਰਜਤ ਵੀ ਹੁੰਦੀ ਹੈ ਜਾਂ ਬਹੁਤ ਹੱਦ ਤੀਕ ਮਨੁੱਖ ਦੁਆਰਾ ਤਬਦੀਲ ਕੀਤੀ ਹੁੰਦੀ ਹੈ। ਖੇਤੀਬਾੜੀ ਇਸ ਦੀ ਵਧੀਆ ਮਿਸਾਲ ਹੈ। ਮਨੁੱਖ ਦੇ ਕੁਦਰਤ ਨਾਲ ਸੰਬੰਧ ਬੜੇ ਜਟਿਲ ਕਿਸਮ ਦੇ ਹਨ ਅਤੇ ਇਹ ਜਟਿਲਤਾ ਮਨੁੱਖੀ ਸਮਾਜ ਦੀ ਜਟਿਲਤਾ ਦਾ ਪਰਤੌ ਹੀ ਹੈ।

ਸਰਬ-ਸਾਂਝੀ ਮਨੁੱਖਤਾ, ਸਰਬ-ਸਾਂਝੀ ਕੁਦਰਤ, ਸਰਬ-ਸਾਂਝੇ ਮਸਲੇ, ਸਰਬ-ਸਾਂਝੇ ਹੱਲ (ਵੈਸੇ ਸੁਪਨੇ ਦੇ ਤੌਰ ਤੇ ਵਧੀਆ ਹਨ), ਹਕੀਕਤ ਵਿਚ ਇਉਂ ਨਹੀਂ ਹੁੰਦੇ ਬਲਕਿ ਇਹ ਲਫ਼ਜ਼ ਮੁੱਲ ਧਾਰਕ (Value loaded) ਹਨ। ਇੰਨ੍ਹਾਂ ਦੇ ਵੱਖਰੇ ਵੱਖਰੇ ਅਰਥ/ਸੰਦਰਭ ਹਨ। ਮਨੁੱਖੀ ਈਕਾਲੋਜੀ ਮਨੁੱਖ ਦੇ ਆਪਣੇ ਕੁਦਰਤੀ ਅਤੇ ਮਨੁੱਖੀ ਆਲੇ ਦੁਆਲੇ ਨਾਲ ਪ੍ਰਸਪਰ ਸੰਬੰਧਾਂ ਦਾ ਅਧਿਐਨ ਹੈ। ਇਸ ਨੂੰ ਸੌਖੇ ਲਫ਼ਜ਼ਾਂ ਵਿਚ ਸਮਾਜ ਸ਼ਾਸ਼ਤਰੀ ਤਰੀਕੇ ਨਾਲ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ :

ਮਨੁੱਖੀ ਸਮਾਜ ਦੇ ਮੋਟੇ ਤੌਰ 'ਤੇ ਚਾਰ ਅੰਗ ਬਣਦੇ ਹਨ:

1. ਆਰਥਿਕਤਾ (ਪੈਦਾਵਾਰੀ ਸੰਬੰਧ/ਸ਼ਕਤੀਆਂ)।
2. ਸਿਆਸਤ (ਸ਼ਕਤੀ ਸੰਬੰਧ, ਸਟੇਟ, ਕਾਨੂੰਨ)।
3. ਸਮਾਜਿਕ ਬਣਤਰ (ਪਰਵਰ, ਸਾਕਾਦਾਰੀ ਜਾਤ, ਸਮੁਦਾਇ ਆਦਿ)।
4. ਸੱਭਿਆਚਾਰ (ਧਰਮ, ਕਲਾ, ਵਿਚਾਰਧਾਰਾ ਆਦਿ)।

ਬੇਸ਼ੱਕ ਇਹ ਹੱਦ ਬੰਦੀਆਂ ਇੰਨੀਆਂ ਤਿੱਖੀਆਂ ਤੇ ਸਾਫ਼ ਨਹੀਂ ਹੁੰਦੀਆਂ। ਈਕਾਲੋਜੀ ਜਾਂ ਭੌਤਿਕ ਅੰਗ ਨੂੰ ਪੰਜਵੇਂ ਅੰਗ ਵਜੋਂ ਵਿਚ ਜੋੜਿਆ ਜਾ ਸਕਦਾ ਹੈ। (ਭਾਵੇਂ ਕੁਦਰਤ ਵੀ ਬਹੁਤ ਹੱਦ ਤੱਕ ਮਨੁੱਖ ਸਿਰਜਤ ਹੋ ਰਹੀ ਹੈ) ਅਧਿਐਨ ਦੀ ਸੌਖ ਲਈ ਅਸੀਂ ਕੁਦਰਤੀ ਅੰਗ ਵਿਚੋਂ ਪਾਣੀ, ਮਿੱਟੀ, ਬਨਸਪਤੀ, ਪਸ਼ੂ-ਜਗਤ, ਮੌਸਮ ਧਰਾਤਲ ਆਦਿ ਨੂੰ ਮਨੁੱਖ ਦਾ ਈਕਾਲੋਜੀਕਲ ਇਨਫਰਾਸਟਰੱਕਚਰ ਆਖ ਸਕਦੇ ਹਾਂ। ਪ੍ਰਸਿੱਧ ਸਮਾਜ ਸ਼ਾਸ਼ਤਰੀ ਐਮਿਲੀ ਦੁਰਖ਼ਮਿ ਦਾ ਕਥਨ ਹੈ ਕਿ ਸਮਾਜਿਕ ਤੱਥਾਂ ਨੂੰ ਦੂਜੇ ਸਮਾਜਿਕ ਤੱਥਾਂ ਦੀ ਰੋਸ਼ਨੀ ਵਿਚ ਹੀ ਸਮਝਿਆ ਜਾ ਸਕਦਾ ਹੈ। ਪਰ ਮਨੁੱਖੀ



ਈਕਾਲੋਜੀ ਦੇ ਪ੍ਰਸੰਗ ਵਿਚ ਅਸੀਂ ਕਹਾਂਗੇ ਕਿ ਸਮਾਜਿਕ ਤੱਥਾਂ ਨੂੰ ਦੂਜੇ ਸਮਾਜਿਕ ਅਤੇ ਈਕਾਲੋਜੀਕਲ ਤੱਥਾਂ ਦੀ ਰੋਸ਼ਨੀ ਵਿਚ ਹੀ ਸਮਝਿਆ ਜਾ ਸਕਦਾ ਹੈ।

ਈਕਾਲੋਜੀਕਲ ਇਨਫਰਾਸਟੱਰਕਚਰ ਦੀ ਵੰਡ ਕਿਸੇ ਹੱਦ ਤੱਕ ਕਿਸੇ ਸਮਾਜ ਵਿਸ਼ੇਸ਼ ਦੀ ਆਰਥਿਕ, ਸਮਾਜਿਕ, ਸਿਆਸੀ ਤੇ ਸੱਭਿਆਚਾਰਕ ਸੇਧ ਨਿਰਧਾਰਿਤ ਕਰਦੀ ਹੈ ਅਤੇ ਇਸੇ ਤਰ੍ਹਾਂ ਕਿਸੇ ਸਮਾਜ ਵਿਸ਼ੇਸ਼ ਦੀ ਬਣਤਰ ਉਸਦੇ ਈਕਾਲੋਜੀਕਲ ਇਨਫਰਾਸਟੱਰਕਚਰ ਦੀ ਪੁਨਰ ਸਿਰਜਣਾ ਕਰਦੀ ਹੈ। (ਪੁਨਰ ਸਿਰਜਣਾ ਵਿਚ ਵਿਕਾਸ, ਵਿਨਾਸ਼, ਵਿਗਾੜ ਸਭ ਸ਼ਾਮਿਲ ਹਨ)। ਵਾਤਾਵਰਣ ਨਾਲ ਸੰਬੰਧਿਤ ਮਸਲਿਆਂ ਨੂੰ ਸਮਾਜ ਵਿਸ਼ੇਸ਼ ਦੇ ਸੰਦਰਭ ਵਿਚ ਰੱਖ ਕੇ ਹੀ ਦੇਖਿਆ ਸਮਝਿਆ ਤੇ ਨਜਿੱਠਿਆ ਜਾਣਾ ਚਾਹੀਦਾ ਹੈ।

ਇਸ ਬਹਿਸ ਤੋਂ ਬਾਅਦ ਇਸ ਲੇਖ ਦੇ ਸ਼ੁਰੂਆਤੀ ਤੱਥਾਂ ਨੂੰ ਹੋਰ ਤਰ੍ਹਾਂ ਦੇਖਿਆ ਜਾ ਸਕਦਾ ਹੈ:

1. ਵਾਤਾਵਰਣਕ ਵਿਗਾੜ ਕਿਹੜੇ ਮਨੁੱਖ (ਅਮੀਰ, ਗਰੀਬ ਜਾਂ ਸਮਾਜ ਵਿਸ਼ੇਸ਼ ਵਿਕਸਿਤ, ਅਣਵਿਕਸਿਤ) ਦੇ ਕੁਦਰਤ ਨਾਲ ਪ੍ਰਸਪਰ ਸੰਬੰਧਾਂ ਵਿਚੋਂ ਪੈਦਾ ਹੋਏ ਹਨ? ਮਸਲਨ ਸਾਰੇ ਮੁਲਕਾਂ ਦੀ ਬਜਾਏ ਇਹ ਕਹਿਣਾ ਕਿ ਅਮਰੀਕਾ ਸਭ ਤੋਂ ਵੱਧ ਵਿਗਾੜ ਪੈਦਾ ਕਰਦਾ ਹੈ ਜਾਂ ਅਮੀਰ ਗਰੀਬਾਂ ਦੇ ਮੁਕਾਬਲੇ ਜ਼ਿਆਦਾ ਵਿਗਾੜ ਪੈਦਾ ਕਰਦੇ ਹਨ, ਵੱਧ ਠੀਕ ਹੋਵੇਗਾ।
2. ਇਸ ਸੰਕਟ ਦੀ ਆਲਮੀ ਪੱਧਰ ਨੂੰ ਦੇਖੀਏ ਤਾਂ ਨਜ਼ਰ ਆਵੇਗਾ ਕਿ ਅਮਰੀਕਾ ਯੂਰਪ ਤਾਂ ਬਹੁਤ ਸਾਫ਼ ਸੁਥਰੇ ਹਨ ਜਾਂ ਅਮੀਰਾਂ ਦੀਆਂ ਰਿਹਾਇਸ਼ਾਂ ਬਹੁਤ ਸਾਫ਼ ਹੁੰਦੀਆਂ ਹਨ ਫਿਰ ਇਸ ਸੰਕਟ ਦੀ ਆਲਮੀਅਤ ਨੂੰ ਇਹ ਕਹਿਣਾ ਵਧੇਰੇ ਉਚਿਤ ਹੋਵੇਗਾ ਕਿ ਵਿਗਾੜਾਂ ਦਾ ਵਹਾਅ ਗਰੀਬੀ ਵੱਲ ਨੂੰ ਹੁੰਦਾ ਹੈ।
3. ਲੋਕਾਈ ਦੀ ਹੋਂਦ ਨੂੰ ਖ਼ਤਰੇ ਦੀ ਨਿਸ਼ਾਨੀ ਨੂੰ ਇਹ ਕਿਹਾ ਜਾਣਾ ਚਾਹੀਦਾ ਹੈ ਕਿ ਦੁਨੀਆਂ ਦੇ ਅੱਧਿਉਂ ਕਿਤੇ ਵੱਧ ਅਬਾਦੀ ਤਾਂ ਉਹਨਾਂ ਵਾਤਾਵਰਣਕ ਵਿਗਾੜਾਂ ਤੋਂ ਪੀੜਤ ਹੈ ਜਿਹੜੇ ਉਸਨੇ ਪੈਦਾ ਕੀਤੇ ਹੀ ਨਹੀਂ ਮਸਲਨ ਪੀਣ ਦਾ ਪਾਣੀ, ਬੀਮਾਰੀ, ਬੇਕਾਰੀ, ਦੂਸ਼ਿਤ ਹਵਾ ਆਦਿ।
4. ਇਹ ਆਲਮੀ ਧਨਾਢ ਲੋਕਾਂ ਦੀ ਪੈਦਾਇਸ਼ ਹੈ ਅਤੇ ਗਰੀਬ ਤਾਂ ਇਸ ਦੇ ਸਿੱਟੇ ਹੀ ਭੁਗਤ ਰਹੇ ਹਨ।
5. ਸਾਰੀ ਲੋਕਾਈ ਕੁਦਰਤੀ ਵਸੀਲਿਆਂ ਨਾਲ ਛੇੜ-ਛਾੜ ਨਹੀਂ ਕਰ ਰਹੀ ਕਿਉਂਕਿ ਵਸੀਲਿਆਂ ਦੀ ਮਾਲਕੀ ਦੁਨੀਆਂ ਦੇ ਵੱਡੇ ਹਿੱਸੇ ਕੋਲ ਬਹੁਤ ਥੋੜੀ ਹੈ ਅਤੇ ਥੋੜੇ ਕੋਲ ਬਹੁਤ ਜ਼ਿਆਦਾ ਹੈ।
6. ਦੁਨੀਆਂ ਦਾ ਜ਼ਿਆਦਾ ਹਿੱਸਾ ਵਸੀਲਿਆਂ ਨੂੰ ਲੋੜ ਤੋਂ ਘੱਟ ਵਰਤ ਰਿਹਾ ਹੈ ਅਤੇ ਛੋਟਾ ਹਿੱਸਾ ਲੋੜ ਤੋਂ ਜ਼ਿਆਦਾ ਵਰਤ ਰਿਹਾ ਹੈ।
7. ਬਹੁਤ ਥੋੜੇ ਲੋਕ ਬਚ-ਖੁਚ ਨਾਲ ਲੋਕਾਈ ਦੇ ਵੱਡੇ ਹਿੱਸੇ ਦਾ ਜਿਉਣ ਦਾ ਹੱਕ ਖੋਹ ਰਹੇ ਹਨ। ਲੁਧਿਆਣੇ ਦੀ ਇੰਡਸਟਰੀ (ਸਿਰਫ਼ 32 ਯੂਨਿਟਾਂ) ਪਾਣੀ ਨੂੰ ਦੂਸ਼ਿਤ ਕਰਕੇ ਮਾਲਵੇ ਦੇ ਲੱਖਾਂ ਲੋਕਾਂ ਨੂੰ ਮੌਤ ਦੇ ਮੂੰਹ ਧੱਕ ਰਹੀ ਹੈ।

ਉਪਰੋਕਤ ਸਾਰੀ ਚਰਚਾ ਦਾ ਸਾਰ ਮੌਜੂਦਾ ਈਕਾਲੋਜੀਕਲ ਸੰਕਟ ਤੋਂ ਮੁਨਕਰ ਹੋਣਾ ਨਹੀਂ ਅਤੇ ਨਾ ਹੀ ਛੋਟੇ ਉਪਰਾਲਿਆਂ ਨੂੰ ਛੁਟਿਆਉਣਾ ਹੈ ਬਲਕਿ ਸਮੱਸਿਆ ਜਿੰਨੀ ਵਿਕਰਾਲ ਹੈ ਅਤੇ ਜਿੰਨੀ ਸ਼ੈਤਾਨ ਨਾਲ ਇਸ ਵਿਚ ਸਭ ਨੂੰ ਜ਼ਿੰਮੇਵਾਰ ਠਹਿਰਾਇਆ ਜਾ ਰਿਹਾ ਹੈ ਅਤੇ ਬੁੱਕਾਂ ਨਾਲ ਸਮੁੰਦਰ ਖਾਲੀ ਕਰਨ ਦੀ ਸਿੱਖਿਆ ਦਿੱਤੀ ਜਾ ਰਹੀ ਹੈ। ਉਸ ਤੋਂ ਚੇਤਨ ਹੋਣ ਦੀ ਲੋੜ ਹੈ। ਸਮੱਸਿਆ ਨੂੰ ਸਹੀ ਸੰਦਰਭ ਵਿਚ ਸਮਝ ਕੇ ਹੀ ਹੱਲ ਦੀ ਤਲਾਸ਼ ਕੀਤੀ ਜਾ ਸਕਦੀ ਹੈ। ਲੁਧਿਆਣੇ ਦੀਆਂ ਚੰਦ ਕੁ ਸਨਅਤੀ ਇਕਾਈਆਂ ਦਾ ਲਗਾਤਾਰ ਪੀਣ ਵਾਲੇ ਪਾਣੀ ਨੂੰ ਗੰਦਾ ਕਰਨਾ ਅਤੇ ਇਹਨਾਂ ਨੂੰ ਨਾ ਰੋਕ ਸਕਣਾ ਕਿਸੇ ਸਿਆਸਤਦਾਨ ਦੀ ਮਜਬੂਰੀ ਤਾਂ ਹੋ ਸਕਦੀ ਹੈ ਪਰ ਚੋਣ ਸਰਗਰਮੀ ਦੌਰਾਨ ਵੀ ਇਹ ਸੁਆਲ ਖੜ੍ਹਾ ਨਾ ਹੋਣਾ, ਵੋਟਰਾਂ ਦੀ ਕੀ ਮਜਬੂਰੀ ਹੈ? ਇਹੀ ਕਿ ਮਸਲੇ ਨੂੰ ਆਲਮੀ ਬਣਾ ਦਿਓ।

**ਸ੍ਰੋਤ:**

1. Ecology against Capitalism berry Commoner, Corner Stone Publications.
2. Social Ecology Ed. Guha, R.C. Oxford in India.
3. Gaya Hypothesis : James lovelock.
4. The development Dictionary Ed. Wolfgang Sachs Orient longman.

*ਸਫ਼ਾ 18 ਦੀ ਬਾਕੀ...*

ਨਿਵੇਕਲੀ ਹੈ। ਇਹ ਮਨ ਕਿਸੇ ਵਿਅਕਤੀ ਵਿੱਚ ਦੱਬੀ ਖ਼ਾਹਿਸ਼ ਨੂੰ ਨਸ਼ਿਆਂ ਵਿੱਚ ਪੂਰਾ ਕਰਨ ਲਈ ਪ੍ਰੇਰਦਾ ਹੈ, ਕਿਸੇ ਨੂੰ ਮਨੋਰੋਗੀ ਬਣਾ ਦਿੰਦਾ ਹੈ। ਇਹੀ ਮਨ ਹੈ ਜੋ ਕਿਸੇ ਨੂੰ ਕਲਾਕਾਰ ਬਣਾ ਦਿੰਦਾ ਹੈ ਤੇ ਉਹ ਆਪਣੀ ਕਲਾ ਰਾਹੀਂ (ਸਾਹਿਤ, ਚਿੱਤਰਕਲਾ ਆਦਿ) ਲੋਕਾਂ ਨੂੰ ਇਕ ਚੰਗਾ ਰਾਹ ਦਿਖਾਉਣ ਵੱਲ ਤੁਰ ਪੈਂਦਾ ਹੈ। ਮਨ ਦੀ ਉਹ ਰੋਗੀ ਅਤੇ ਸਿਹਤਮੰਦ ਤਬਦੀਲੀ ਵੀ ਮਨੁੱਖੀ ਸਮਾਜਿਕ ਵਿਵਸਥਾ ਵਿੱਚ ਪਈ ਹੈ। ਇਸਨੂੰ ਅਗਲੀ ਲੜੀ ਵਿੱਚ ਵਿਚਾਰਾਂਗੇ।

97 ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ
0183-2421006, 98158-08506

# ਪੂਰਨ ਸੂਰਜ ਗ੍ਰਹਿਣ



ਜਸਵੰਤ ਮੁਹਾਲੀ

ਸੂਰਜ ਗ੍ਰਹਿਣ ਅਜਿਹਾ ਕੁਦਰਤੀ ਵਰਤਾਰਾ ਹੈ ਜਿਸ ਬਾਰੇ ਜਨ ਸਧਾਰਣ ਤੋਂ ਲੈ ਕੇ ਵਿਗਿਆਨੀਆਂ ਤੱਕ ਦੀ ਦਿਲਚਸਪੀ ਹੁੰਦੀ ਹੈ। ਇਸ ਦਿਲਚਸਪੀ ਦੇ ਕਾਰਣ ਵੱਖ-ਵੱਖ ਵਰਗਾਂ ਵਿੱਚ ਵੱਖ-ਵੱਖ ਹੀ ਪਾਏ ਜਾਂਦੇ ਹਨ। ਹਜ਼ਾਰਾਂ ਸਾਲਾਂ ਤੋਂ ਜੋਤਿਸ਼ੀਆਂ, ਪੰਡਿਤਾਂ ਤੇ ਪੁਜਾਰੀਆਂ ਦੇ ਡਰਾਏ ਆਮ ਲੋਕਾਂ ਲਈ ਜਿੱਥੇ ਇਹ ਕੁਦਰਤੀ ਵਰਤਾਰਾ ਇੱਕ ਦੁਰਘਟਨਾ ਸਮਾਨ ਹੈ ਉੱਥੇ ਪੁਜਾਰੀ ਵਰਗ ਲਈ ਤੇ ਮੀਡੀਆ ਲਈ ਇਹ ਇੱਕ ਲਾਭਦਾਇਕ ਮੌਕਾ ਹੁੰਦਾ ਹੈ।

22 ਜੁਲਾਈ 09 ਨੂੰ ਪੂਰਨ ਸੂਰਜ ਗ੍ਰਹਿਣ ਲੱਗੇਗਾ, ਜੋ ਭਾਰਤ ਵਿੱਚ ਹੀ ਵੇਖਿਆ ਜਾ ਸਕੇਗਾ। ਇਸ ਦਿਨ ਲਈ ਵਿਸ਼ਵ ਭਰ ਦੇ ਵਿਗਿਆਨੀਆਂ ਤਿਆਰੀਆਂ ਵਿੱਚ ਜੁਟੇ ਹੋਏ ਹਨ। ਇਸ ਸਾਲ ਨੂੰ **ਤਾਰਾ ਵਿਗਿਆਨ ਦੇ ਕੌਮਾਂਤਰੀ ਵਰ੍ਹੇ** ਦੇ ਤੌਰ ਤੇ ਮਨਾਇਆ ਜਾ ਰਿਹਾ ਹੈ। ਸਾਡੀ ਸਰਕਾਰ ਨੇ ਵੀ ਇਸ ਦਿਨ ਦੀ ਤਿਆਰੀ ਹੁਣੇ ਤੋਂ ਹੀ ਕਰ ਲਈ ਹੈ ਪਰ ਕਿਸੇ ਵਿਗਿਆਨਕ ਪ੍ਰੀਖਣ ਲਈ ਨਹੀਂ ਸਗੋਂ ਸੂਰਜ ਗ੍ਰਹਿਣ ਦੇ 'ਦੁਰਪ੍ਰਭਾਵ' ਨੂੰ ਦੂਰ ਕਰਨ ਲਈ ਤੇ ਕਰੋੜਾਂ ਭਾਰਤੀਆਂ ਦੇ ਧਾਰਮਿਕ ਸਥਾਨਾਂ ਤੇ 'ਪਵਿੱਤਰ ਇਸ਼ਨਾਨ' ਦਾ ਪ੍ਰਬੰਧ ਕਰਨ ਲਈ।

**ਸੂਰਜ ਗ੍ਰਹਿਣ ਲੱਗਣ ਦਾ ਕਾਰਣ:** ਸੂਰਜ ਗ੍ਰਹਿਣ ਦੇ ਲੱਗਣ ਦਾ ਕਾਰਣ ਸਕੂਲੀ ਵਿਦਿਆਰਥੀ ਜਾਣਦਾ ਹੈ ਪਰ ਜੋ 'ਜਮਾਤਾਂ ਪਾਸ ਕਰਕੇ' ਕਮਾਈਆਂ ਵਿੱਚ ਰੁੱਝ ਗਏ ਹਨ ਉਨ੍ਹਾਂ ਲਈ ਇਹ ਜਾਣਕਾਰੀ ਜ਼ਰੂਰੀ ਹੈ। ਅਸੀਂ ਸਾਰੇ ਪ੍ਰਛਾਪਿਆਂ ਨੂੰ ਤੱਕਦੇ ਹਾਂ। ਉਨ੍ਹਾਂ ਦੇ ਬਦਲਦੇ ਆਕਾਰ ਤੇ ਦਿਸ਼ਾ ਤੋਂ ਕਈ ਵਾਰ ਸਮੇਂ ਦਾ ਅੰਦਾਜ਼ਾ ਵੀ ਲਗਾਉਂਦੇ ਰਹੇ ਹਾਂ ਪਰ ਅਸੀਂ ਇਨ੍ਹਾਂ ਨੂੰ ਆਮ ਵਾਂਗ ਲੈਂਦੇ ਹਾਂ। ਪ੍ਰਛਾਵਾਂ ਬਣਨ ਲਈ ਤਿੰਨ ਵਸਤੂਆਂ ਜ਼ਰੂਰੀ ਹਨ: ਇੱਕ ਵਸਤੂ ਜਿਸ 'ਚੋਂ ਰੌਸ਼ਨੀ ਨਿਕਲਦੀ ਹੈ, ਦੂਸਰੀ ਵਸਤੂ ਜਿਸ ਤੇ ਰੌਸ਼ਨੀ ਪੈਂਦੀ ਹੈ ਤੇ ਤੀਸਰੀ ਵਸਤੂ ਜੋ ਦੋਹਾਂ ਵਿਚਾਲੇ ਰੁਕਾਵਟ ਬਣਦੀ ਹੈ, ਜਿਸ ਕਾਰਣ ਉਸ ਵਸਤੂ ਦਾ ਪ੍ਰਛਾਵਾਂ ਬਣਦਾ ਹੈ। ਇਹ ਪ੍ਰਛਾਵਾਂ ਹੀ ਹੈ ਜੋ ਸੂਰਜ ਗ੍ਰਹਿਣ ਜਾਂ ਚੰਦਰ ਗ੍ਰਹਿਣ ਦੇ ਰੂਪ ਵਿੱਚ ਨਜ਼ਰ ਆਉਂਦਾ ਹੈ। ਇਹ ਅੰਧ ਵਿਸ਼ਵਾਸੀ ਲੋਕਾਂ ਦੀ ਜ਼ਿੰਦਗੀ ਦੀ ਤੋਰ ਬਦਲ ਦਿੰਦਾ ਹੈ। ਧਰਤੀ, ਸੂਰਜ ਦੁਆਲੇ ਤੇ ਚੰਦਰਮਾ, ਧਰਤੀ ਦੁਆਲੇ ਘੁੰਮਦਾ ਹੈ। ਧਰਤੀ ਤੇ ਚੰਦਰਮਾ ਦੀ ਆਪਣੀ ਕੋਈ ਰੌਸ਼ਨੀ ਨਹੀਂ ਹੁੰਦੀ। ਚੰਦਰਮਾ, ਸੂਰਜ ਦੀ ਰੌਸ਼ਨੀ ਪੈਣ ਕਾਰਣ ਹੀ ਚਮਕਦਾ ਹੈ। ਘੁੰਮਦੇ-ਘੁੰਮਦੇ ਜਦੋਂ ਧਰਤੀ, ਸੂਰਜ-ਚੰਦਰਮਾ ਦੇ ਵਿਚਕਾਰ ਆ ਜਾਂਦੀ ਹੈ ਤਾਂ ਚੰਦਰਮਾ ਤੇ ਪੈਣ ਵਾਲੀ ਸੂਰਜ ਦੀ ਰੌਸ਼ਨੀ ਦੇ ਵਿਚਕਾਰ ਧਰਤੀ ਰੁਕਾਵਟ ਬਣ ਜਾਂਦੀ ਹੈ। ਧਰਤੀ ਦਾ ਪ੍ਰਛਾਵਾਂ ਚੰਦਰਮਾ ਗ੍ਰਹਿਣ ਦੇ ਰੂਪ ਵਿੱਚ ਦਿਸਦਾ ਹੈ। ਇਸੇ ਤਰ੍ਹਾਂ ਚੰਦਰਮਾ ਦੇ ਧਰਤੀ ਤੇ ਸੂਰਜ ਦੇ ਵਿਚਕਾਰ ਆ ਜਾਣ ਤੇ ਸੂਰਜ ਗ੍ਰਹਿਣ ਦਿਸਦਾ ਹੈ। ਸੂਰਜ, ਧਰਤੀ, ਚੰਦ ਤੇ ਹੋਰ ਗ੍ਰਹਿਆਂ ਆਦਿ ਦੀ ਸਥਿਤੀ ਤੇ ਗਤੀ ਬਾਰੇ ਹਾਸਲ ਜਾਣਕਾਰੀ ਦੇ ਆਧਾਰ ਤੇ ਵਿਗਿਆਨੀ ਲੱਗਣ ਵਾਲੇ ਚੰਦ ਜਾਂ ਸੂਰਜ ਗ੍ਰਹਿਣ ਬਾਰੇ ਪਹਿਲਾਂ ਹੀ ਦੱਸ ਦਿੰਦੇ ਹਨ।

**ਪੂਰਨ ਸੂਰਜ ਗ੍ਰਹਿਣ:** ਇਹ ਬਹੁਤ ਹੀ ਅਨੋਖ਼ਾ ਤੇ ਅਦਭੁਤ ਕੁਦਰਤੀ ਵਰਤਾਰਾ ਹੈ। ਇਸ ਸਮੇਂ ਸੂਰਜ ਡੁੱਬਣ ਤੋਂ ਅੱਧਾ ਘੰਟਾ ਬਾਅਦ ਵਰਗੀ ਸਥਿਤੀ ਬਣ ਜਾਂਦੀ ਹੈ। ਅਸਮਾਨ ਵਿੱਚ ਤੇਜ਼ੀ ਨਾਲ ਹਨੇਰਾ ਪਸਰ ਜਾਂਦਾ ਹੈ। ਇਹ ਦਿਨ ਖੜ੍ਹੇ ਹੀ ਰਾਤ ਪੈਣ ਵਾਲੀ ਗੱਲ ਹੈ। ਪੰਛੀ ਤੇ ਜਾਨਵਰਾਂ ਦਾ ਵਿਹਾਰ ਵੀ ਬਦਲ ਜਾਂਦਾ ਹੈ। ਪੰਛੀ ਆਪਣੇ ਆਲ੍ਹਣਿਆਂ ਵੱਲ ਮੁੜਨ ਲਗਦੇ ਹਨ। ਪੂਰਨ ਸੂਰਜ ਗ੍ਰਹਿਣ ਥੋੜ੍ਹੇ ਸਮੇਂ ਵਿੱਚ ਹੀ ਕਈ ਕਲਾਵਾਂ 'ਚੋਂ ਗੁਜਰਦਾ ਹੈ। ਪਹਿਲਾਂ ਆਮ ਦਿਸਣ ਵਾਲਾ ਅਧੂਰਾ ਸੂਰਜ ਗ੍ਰਹਿਣ ਲਗਦਾ ਹੈ ਤੇ ਇਹ ਚੰਦਰਮਾ ਦੀ ਡਿਸਕ ਨਾਲ ਹੌਲੀ-ਹੌਲੀ ਪੂਰਾ ਛੁਪਦਾ ਜਾਂਦਾ ਹੈ। ਪੂਰੀ ਤਰ੍ਹਾਂ ਢਕੇ ਜਾਣ ਤੋਂ ਇੱਕ ਦੋ ਮਿੰਟ ਪਹਿਲਾਂ ਧਰਤੀ ਤੇ ਰੌਸ਼ਨੀ ਤੇ ਹਨੇਰੇ ਦੀਆਂ ਧਾਰੀਆਂ ਜਿਹੀਆਂ ਬਣ ਜਾਂਦੀਆਂ ਹਨ। ਇਹ ਸਾਫ਼ ਸਫ਼ੈਦ ਜਗ੍ਹਾ ਤੇ ਵੇਖੀਆਂ ਜਾ ਸਕਦੀਆਂ ਹਨ। ਉਸ ਤੋਂ ਬਾਅਦ ਪੂਰੀ ਤਰ੍ਹਾਂ ਢਕੇ ਹੋਏ ਸੂਰਜ ਦੇ ਦੁਆਲੇ ਰੌਸ਼ਨੀ ਦੇ ਟਿਮਕਣੇ ਜਿਹੇ ਇਸ ਤਰ੍ਹਾਂ ਨਜ਼ਰ ਆਉਂਦੇ ਹਨ ਜਿਵੇਂ ਹਾਰ ਦੁਆਲੇ ਹੀਰੇ ਚਮਕ ਰਹੇ ਹੋਣ। ਬਾਅਦ ਵਿੱਚ ਇਹ ਡਾਇਮੰਡ ਰਿੰਗ ਦੀ ਸ਼ਕਲ ਲੈ ਲੈਂਦਾ ਹੈ। ਸੂਰਜ ਤੋਂ ਨਿਕਲ ਰਹੀਆਂ ਗੈਸਾਂ ਜੋ ਲੱਖਾਂ ਕਿਲੋਮੀਟਰ ਤੱਕ ਫ਼ੈਲੀਆਂ ਹੋਈਆਂ ਹਨ ਲਾਲ ਤੇ ਸੰਤਰੀ ਅੱਗ ਦੀਆਂ ਲਾਟਾਂ ਦੇ ਰੂਪ ਵਿੱਚ ਦਿਸਦੀਆਂ ਹਨ। ਸੂਰਜ ਦੇ ਆਲੇ-ਦੁਆਲੇ ਦਾ ਨਜ਼ਾਰਾ ਸਿਰਫ਼ ਉਸ ਸਮੇਂ ਹੀ ਵੇਖਿਆ ਜਾ ਸਕਦਾ ਹੈ, ਜਦੋਂ ਸੂਰਜ ਪੂਰੀ ਤਰ੍ਹਾਂ ਢਕਿਆ ਹੋਇਆ ਹੁੰਦਾ ਹੈ। ਪੂਰਨ ਸੂਰਜ ਗ੍ਰਹਿਣ ਦਾ ਸਭ ਤੋਂ ਪੁਰਾਣਾ ਰਿਕਾਰਡ 4000 ਸਾਲ ਤੋਂ ਵੀ ਵੱਧ ਸਮਾਂ ਪਹਿਲਾਂ ਚੀਨ ਵਿੱਚ ਮਿਲਦਾ ਹੈ।

**ਵਿਗਿਆਨੀਆਂ ਲਈ ਮਹੱਤਵ:** ਕੁਝ ਵਿਗਿਆਨਕ ਪ੍ਰਯੋਗ ਸਿਰਫ਼ ਪੂਰੇ ਸੂਰਜ ਗ੍ਰਹਿਣ ਸਮੇਂ ਹੀ ਕੀਤੇ ਜਾ ਸਕਦੇ ਹਨ। ਸੂਰਜ ਦੀ ਸਤਹਿ ਤੇ ਆਲੇ ਦੁਆਲੇ ਦੇ ਪਦਾਰਥਾਂ ਤੇ ਕ੍ਰਿਆਵਾਂ ਬਾਰੇ ਬਹੁਤ ਸਾਰੇ ਪ੍ਰਯੋਗ ਆਮ ਦਿਨਾਂ 'ਚ ਨਹੀਂ ਹੋ ਸਕਦੇ। ਧਰਤੀ ਤੇ ਇੱਕੋ ਸਥਾਨ ਤੇ ਪੂਰਨ ਸੂਰਜ ਗ੍ਰਹਿਣ ਕੋਈ 360



ਸਾਲ ਬਾਅਦ ਦਿਖਾਈ ਦਿੰਦਾ ਹੈ। ਇਹ ਵਿਗਿਆਨੀਆਂ ਨੂੰ ਕਦੇ-ਕਦਾਈਂ ਹੱਥ ਲੱਗਣ ਵਾਲਾ ਮੌਕਾ ਪ੍ਰਦਾਨ ਕਰਦਾ ਹੈ ਤੇ ਉਹ ਵੀ ਕੁਝ ਮਿੰਟਾਂ ਲਈ। 22 ਜੁਲਾਈ 09 ਨੂੰ ਲੱਗਣ ਵਾਲੇ ਪੂਰਨ ਸੂਰਜ ਗ੍ਰਹਿਣ ਲਈ ਵਿਗਿਆਨੀਆਂ ਨੇ ਹੁਣੇ ਤੋਂ ਹੀ ਆਪਣੇ ਯੰਤਰ ਫ਼ਿਟ ਕਰ ਲਏ ਹਨ ਤਾਂ ਕਿ ਮਸਾਂ-ਮਸਾਂ ਮਿਲੇ ਮੌਕੇ ਦਾ ਪੂਰਾ ਲਾਭ ਉਠਾਇਆ ਜਾ ਸਕੇ। ਹੁਣ ਤੱਕ ਅਨੇਕਾਂ ਖ਼ੋਜਾਂ ਅਜਿਹੇ ਸਮਿਆਂ ਤੇ ਇਕੱਤਰ ਕੀਤੇ ਰਿਕਾਰਡ ਕਾਰਣ ਹੀ ਸੰਭਵ ਹੋ ਸਕੀਆਂ ਹਨ। ਸੂਰਜੀ ਸਤਹਿ ਦੀਆਂ ਪਹਿਲੀਆਂ ਤਸਵੀਰਾਂ 28 ਜੁਲਾਈ 1851 ਨੂੰ ਲਈਆਂ ਗਈਆਂ। ਆਈਨਸਟਾਈਨ ਦੇ ਸਿਧਾਂਤ ਅਨੁਸਾਰ ਗੁਰੂਤਾ ਆਕਰਸ਼ਣ ਰੌਸ਼ਨੀ ਉੱਪਰ ਵੀ ਅਸਰ ਕਰਦਾ ਹੈ ਤੇ ਰੌਸ਼ਨੀ ਦੀ ਦਿਸ਼ਾ ਬਦਲ ਦਿੰਦਾ ਹੈ, ਵੀ 29 ਮਈ 1919 ਨੂੰ ਲੱਗੇ ਪੂਰਨ ਸੂਰਜ ਗ੍ਰਹਿਣ ਸਮੇਂ ਕੀਤੇ ਪ੍ਰਯੋਗਾਂ ਨਾਲ ਹੀ ਪੱਕੇ ਪੈਰੀਂ ਮੰਨਿਆ ਜਾਣ ਲੱਗਾ। ਵਿਗਿਆਨੀਆਂ ਦੇ ਕੰਮ ਆਉਣ ਵਾਲੀ ਹੋਰ ਬਹੁਤ ਸਾਰੀ ਜਾਣਕਾਰੀ ਵੀ ਅਜਿਹੇ ਸਮਿਆਂ ਤੇ ਕੀਤੇ ਪ੍ਰਯੋਗਾਂ ਤੋਂ ਹਾਸਲ ਹੋਈ। ਕਈ ਪੂਛਲ ਤਾਰੇ ਲੱਭੇ ਗਏ।

**ਮਿੱਥ ਕਥਾਵਾਂ:** ਸੂਰਜ ਗ੍ਰਹਿਣ ਸਾਰੇ ਸਮਿਆਂ ਵਿੱਚ ਮਨੁੱਖ਼ੀ ਸੋਚਾਂ ਤੇ ਕਲਪਨਾਵਾਂ ਨੂੰ ਉਤੇਜਿਤ ਕਰਦਾ ਰਿਹਾ ਹੈ। ਇਸ ਸਬੰਧੀ ਵੱਖ-ਵੱਖ ਸਭਿਅਤਾਵਾਂ ਤੇ ਧਰਮਾਂ ਵਿੱਚ ਅਨੇਕਾਂ ਕਿੱਸੇ ਪ੍ਰਚੱਲਿਤ ਹਨ। ਪੁਰਾਤਨ ਯੂਨਾਨ ਵਿੱਚ ਰਾਜੇ ਨੂੰ 'ਸੂਰਜ ਦੇਵਤੇ' ਦਾ ਧਰਤੀ ਉੱਪਰਲਾ ਪ੍ਰਤੀਨਿਧ ਮੰਨਿਆ ਜਾਂਦਾ ਸੀ। ਸੂਰਜ ਗ੍ਰਹਿਣ ਸਮੇਂ ਰਾਜਾ ਮੰਦਰ ਦੁਆਲੇ ਚੱਕਰ ਕੱਟਦਾ ਰਹਿੰਦਾ ਸੀ ਤਾਂ ਕਿ ਸੂਰਜ ਧਰਤੀ ਦੁਆਲੇ ਬਿਨਾਂ ਰੁਕੇ ਘੁੰਮਦਾ ਰਹਿ ਸਕੇ। ਦੂਸਰੇ ਪਾਸੇ ਬੇਬੀਲੋਨੀਆ ਦੇ ਲੋਕਾਂ ਨੇ ਗ੍ਰਹਿਣ ਦਾ Saras Cycle ਲੱਭ ਲਿਆ ਸੀ। ਉਨ੍ਹਾਂ ਸਮਿਆਂ ਵਿੱਚ ਗ੍ਰਹਿ ਵਿਗਿਆਨ ਤੇ ਜੋਤਿਸ਼ ਵਿਗਿਆਨ ਵਿੱਚ ਫ਼ਰਕ ਨਹੀਂ ਸੀ। ਗ੍ਰਹਿਆਂ ਸੂਰਜ, ਚੰਦਰਮਾ ਆਦਿ ਦੀ ਸਥਿਤੀ ਇਸ ਲਈ ਰਿਕਾਰਡ ਕੀਤੀ ਜਾਂਦੀ ਸੀ ਕਿਉਂਕਿ ਇਨ੍ਹਾਂ ਦੀ ਸਥਿਤੀ ਨਾਲ ਰਾਜਿਆਂ-ਮਹਾਰਾਜਿਆਂ ਦੀ ਜ਼ਿੰਦਗੀ 'ਚ ਵਾਪਰਨ ਵਾਲੀਆਂ ਚੰਗੀਆਂ-ਮੰਦੀਆ ਘਟਨਾਵਾਂ ਦਾ ਵਿਸ਼ਵਾਸ ਜੁੜਿਆ ਹੋਇਆ ਸੀ।

ਅਫ਼ਰੀਕਨ ਲੋਕ ਮੰਨਦੇ ਸਨ ਕਿ ਇੱਕ ਪ੍ਰਛਾਵਾਂ ਚੰਦਰਮਾ ਦਾ ਪਿੱਛਾ ਕਰਦਾ ਰਹਿੰਦਾ ਹੈ ਅਤੇ ਜਦੋਂ ਇਹ ਉਸ ਦੀ ਪਕੜ ਵਿੱਚ ਆ ਜਾਂਦਾ ਹੈ ਤਾਂ ਚੰਦ ਗ੍ਰਹਿਣ ਲਗਦਾ ਹੈ। ਇਸ ਲਈ ਉਹ ਲੋਕ ਗਲੀਆਂ ਵਿੱਚ ਇਕੱਠੇ ਹੋ ਕੇ ਉੱਚੀ-ਉੱਚੀ ਰੌਲਾ ਪਾਉਂਦੇ ਹੋਏ ਆਖਦੇ ਸਨ,"ਇਸ ਨੂੰ ਛੱਡ ਦੇ, ਇੱਥੋਂ ਚਲਾ ਜਾ।"

ਅਮਰੀਕਾ ਦੇ ਰੈੱਡ ਇੰਡੀਅਨਾਂ ਦਾ ਮੰਨਣਾ ਸੀ ਕਿ ਗ੍ਰਹਿਣ ਦੌਰਾਨ ਚੰਦ ਜਾਂ ਸੂਰਜ ਬੁਝ ਗਿਆ ਹੈ ਜਿਸ ਤਰ੍ਹਾਂ ਧਰਤੀ ਉੱਪਰ ਅੱਗ ਬੁਝ ਜਾਂਦੀ ਹੈ। ਉਹ ਉਸ ਨੂੰ ਦੁਬਾਰਾ ਜਲਾਉਣ ਵਾਸਤੇ ਤੀਰਾਂ ਨੂੰ ਅੱਗ ਲਗਾ ਕੇ ਗ੍ਰਹਿਣ ਲੱਗੇ ਚੰਦ ਜਾਂ ਸੂਰਜ ਵੱਲ ਛੱਡਿਆ ਕਰਦੇ ਸਨ। ਇਸੇ ਤਰ੍ਹਾਂ ਵੱਖ-ਵੱਖ ਧਰਮਾਂ ਦੇ ਗ੍ਰੰਥਾਂ ਵਿੱਚ ਵੀ ਗ੍ਰਹਿਣ ਲੱਗਣ ਦਾ ਹਵਾਲਾ ਮਿਲਦਾ ਹੈ। ਭਗਵਤ ਪੁਰਾਣ ਵਿੱਚ ਇਸ ਨਾਲ ਸਬੰਧਤ ਇੱਕ ਲੰਬੀ ਕਹਾਣੀ ਹੈ ਜਿਸ ਅਨੁਸਾਰ ਦੇਵਤਿਆਂ ਅਤੇ ਰਾਖ਼ਸ਼ਸਾਂ ਨੇ ਰਲ ਕੇ ਸਮੁੰਦਰ ਰਿੜਕਿਆ, ਜਿਸ ਦੇ ਸਿੱਟੇ ਵਜੋਂ ਅੰਮ੍ਰਿਤ ਨਿਕਲਿਆ। ਰਾਹੂ ਨੇ ਇਸ ਨੂੰ ਚਲਾਕੀ ਨਾਲ ਹਾਸਲ ਕਰ ਲਿਆ ਪਰ ਸੂਰਜ ਤੇ ਚੰਦਰਮਾ ਨੇ ਉਸ ਨੂੰ ਪੂਰਾ ਅੰਮ੍ਰਿਤ ਪੀਣ ਤੋਂ ਪਹਿਲਾਂ ਹੀ ਵੇਖ ਲਿਆ ਤੇ ਵਿਸ਼ਨੂੰ ਦੇਵਤੇ ਨੂੰ ਦੱਸ ਦਿੱਤਾ। ਵਿਸ਼ਨੂੰ ਨੇ ਰਾਹੂ ਦਾ ਸਿਰ ਕਲਮ ਕਰ ਦਿੱਤਾ। ਧੜ੍ਹ ਰਹਿਤ ਰਾਹੂ ਸੂਰਜ ਤੇ ਚੰਦਰਮਾ ਤੋਂ ਬਦਲਾ ਲੈਣ ਲਈ ਅਕਸਰ ਉਨ੍ਹਾਂ ਨੂੰ ਨਿਗ਼ਲ ਜਾਂਦਾ ਹੈ ਜਿਸ ਦੇ ਸਿੱਟੇ ਵਜੋਂ ਸੂਰਜ ਤੇ ਚੰਦ ਗ੍ਰਹਿਣ ਲਗਦਾ ਹੈ। ਧੜ੍ਹ ਨਾ ਹੋਣ ਕਰਕੇ ਰਾਹੂ ਇਨ੍ਹਾਂ ਦੋਹਾਂ ਨੂੰ ਜ਼ਿਆਦਾ ਦੇਰ ਆਪਣੀ ਪਕੜ 'ਚ ਨਹੀਂ ਰੱਖ ਸਕਦਾ ਜਿਸ ਦੇ ਚਲਦਿਆਂ ਚੰਦ ਤੇ ਸੂਰਜ ਕੁਝ ਦੇਰ ਬਾਅਦ ਹੀ ਇਸ ਦੀ ਪਕੜ 'ਚੋਂ ਨਿਕਲ ਜਾਂਦੇ ਹਨ।

**ਅੰਧ ਵਿਸ਼ਵਾਸਾਂ ਦਾ ਆਧਾਰ:** ਪੁਰਾਤਨ ਸਮੇਂ ਵਿੱਚ ਲਗਭਗ ਸਾਰੀਆਂ ਸਭਿਅਤਾਵਾਂ ਦੇ ਵਿਸ਼ਵਾਸਾਂ ਅਨੁਸਾਰ ਚੰਦ ਤੇ ਸੂਰਜ 'ਦੇਵਤਿਆਂ' ਦਾ ਦਰਜਾ ਰੱਖਦੇ ਸਨ। ਅਜਿਹਾ ਇਸ ਲਈ ਸੀ ਕਿਉਂਕਿ ਲੋਕ ਹਨੇਰੇ ਤੋਂ ਡਰਦੇ ਸਨ ਤੇ ਚੰਦ ਤੇ ਸੂਰਜ ਰੌਸ਼ਨੀ ਕਰਦੇ ਸਨ। ਇਸ ਲਈ ਗ੍ਰਹਿਣ ਲੱਗਣ ਤੇ ਲੋਕਾਂ 'ਚ ਡਰ ਫ਼ੈਲ ਜਾਂਦਾ ਸੀ। ਅਗਿਆਨਤਾ 'ਚ ਫ਼ਸੇ ਮਨੁੱਖ਼ ਦੀਆਂ ਕਲਪਨਾਵਾਂ ਤੋਂ ਹੀ ਗ੍ਰਹਿਣ ਨਾਲ ਜੁੜੀਆਂ ਕਥਾਵਾਂ ਦਾ ਜਨਮ ਹੋਇਆ ਤੇ ਅਨੇਕਾਂ ਤਰ੍ਹਾਂ ਦੇ ਕਰਮ ਕਾਂਡ ਪ੍ਰਚੱਲਿਤ ਹੋਏ।

ਵਿਸ਼ਵ ਪ੍ਰਸਿੱਧ ਭਾਰਤੀ ਵਿਗਿਆਨੀ ਡਾ.ਵੇਨੂੰ ਬਾਪੂ ਦਾ ਪੂਰਨ ਸੂਰਜ ਗ੍ਰਹਿਣ ਦੇਖ਼ਣ ਦਾ ਤਜਰਬਾ ਵਿਚਾਰਨਯੋਗ ਹੈ। 7 ਮਾਰਚ 1970 ਨੂੰ ਮੈਕਸੀਕੋ ਤੋਂ ਦਿਸਣ ਵਾਲੇ ਪੂਰਨ ਸੂਰਜੀ ਗ੍ਰਹਿਣ ਸਮੇਂ ਵਿਗਿਆਨਕ ਪ੍ਰਯੋਗ ਕਰਨ ਲਈ ਉਹ ਆਪਣੀ ਟੀਮ ਨਾਲ ਉੱਥੇ ਪਹੁੰਚਿਆ। ਇਸ ਸਮੇਂ ਹੋਏ ਤਜਰਬੇ ਦਾ ਜ਼ਿਕਰ ਕਰਦਿਆਂ ਉਨ੍ਹਾਂ ਲਿਖਿਆ,'ਪੂਰਨ ਸੂਰਜ ਗ੍ਰਹਿਣ ਤੋਂ ਦੋ ਤਿੰਨ ਮਿੰਟ ਪਹਿਲਾਂ ਇੱਕ ਪ੍ਰਛਾਵਾਂ 1ਕਿਲੋਮੀਟਰ ਪ੍ਰਤੀ ਸੈਕਿੰਡ ਦੀ ਰਫ਼ਤਾਰ ਨਾਲ ਤੁਹਾਡੇ ਵੱਲ ਵਧਦਾ ਹੈ। ਇਹ ਵਰਤਾਰਾ ਪਹਾੜੀ ਇਲਾਕਿਆਂ ਵਿੱਚ ਬਾਖ਼ੂਬੀ ਨਜ਼ਰ ਆਉਂਦਾ ਹੈ।' ਪੂਰਨਤਾ ਤੋਂ ਇੱਕ ਮਿੰਟ ਪਹਿਲਾਂ ਮੈਨੂੰ ਇੰਜ ਲੱਗਾ ਜਿਵੇਂ ਮੇਰੇ ਉੱਪਰ ਸੱਪ ਰੀਂਗ ਰਹੇ ਹੋਣ। ਅਗਲੇ ਹੀ ਪਲ ਮੈਂ ਸਮਝਿਆ ਕਿ ਇਹ ਰੌਸ਼ਨੀ ਦੀਆਂ ਹਲਕੀਆਂ ਤੇ ਗੂੜ੍ਹੀਆਂ ਧਾਰੀਆਂ ਹਨ ਜੋ ਧਰਤੀ ਤੇ ਵੀ ਟੇਢੇ-ਮੇਢੇ ਰੂਪ 'ਚ ਹਿਲਦੀਆਂ ਨਜ਼ਰ ਆਉਂਦੀਆਂ ਹਨ। ਮੇਰੇ ਚਾਰੇ ਪਾਸੇ

ਹਨੇਰਾ ਪਸਰ ਰਿਹਾ ਸੀ। ਪੂਰੀ ਤਰ੍ਹਾਂ ਢਕੇ ਹੋਏ ਸੂਰਜ ਦੁਆਲੇ ਅੱਗ ਦੀਆਂ ਲਪਟਾਂ ਉੱਠਦੀਆਂ ਨਜ਼ਰ ਆ ਰਹੀਆਂ ਸਨ। ਇਸ ਘਟਨਾਕ੍ਰਮ ਤੋਂ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਜੇਕਰ ਅਜਿਹਾ ਪ੍ਰਸਿੱਧ ਵਿਗਿਆਨੀ ਇਕ ਪਲ ਲਈ ਅਚੰਭੇ ਨਾਲ ਰੋਮਾਂਚਿਤ ਹੋ ਉੱਠਦਾ ਹੈ ਤਾਂ ਆਮ ਆਦਮੀਂ ਦਾ ਕੀ ਹਾਲ ਹੋਵੇਗਾ। ਪੁਰਾਣੇ ਸਮਿਆਂ ਵਿੱਚ ਅਜਿਹੇ ਸਾਰੇ ਮੰਜ਼ਰ ਵੇਖ ਕੇ ਲੋਕਾਂ ਨੂੰ ਲੱਗਿਆ ਹੋਵੇਗਾ ਕਿ ਜਿਵੇਂ ਜ਼ਹਿਰੀਲੇ ਨਾਗ ਧਰਤੀ ਤੇ ਘੁੰਮ ਰਹੇ ਹੋਣ ਇਸ ਲਈ ਅੰਧ ਵਿਸ਼ਵਾਸਾਂ ਦੇ ਚਲਦਿਆਂ ਉਨ੍ਹਾਂ ਆਪਣੇ ਤੌਰ ਤੇ ਬਚਾਓ ਲਈ ਅਨੇਕਾਂ ਕਰਮ ਕਾਂਡ ਸ਼ੁਰੂ ਕਰ ਦਿੱਤੇ।

**ਅੱਜ ਦੀ ਹਾਲਤ:** ਹੁਣ ਜਦ ਸੂਰਜ ਗ੍ਰਹਿਣ ਬਾਰੇ ਹਰ ਤਰ੍ਹਾਂ ਦੀ ਵਿਗਿਆਨਕ ਜਾਣਕਾਰੀ ਹਾਸਲ ਹੈ ਤਾਂ ਵੀ ਸਦੀਆਂ ਪਹਿਲਾਂ ਚੱਲਣ ਵਾਲੇ ਅੰਧ ਵਿਸ਼ਵਾਸ ਤੇ ਕਰਮ ਕਾਂਡ ਵੀ ਜਾਰੀ ਹਨ। ਇਹ ਵੀ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਮਨੁੱਖੀ ਦਿਮਾਗ਼ ਬ੍ਰਹਿਮੰਡ 'ਚ ਵਾਪਰਨ ਵਾਲੀਆਂ ਘਟਨਾਵਾਂ ਦਾ ਧਰਤੀ ਉੱਪਰਲੇ ਮਨੁੱਖਾਂ ਦੀ ਸਿਹਤ, ਮਨੁੱਖੀ ਰਿਸ਼ਤਿਆਂ, ਵਪਾਰਾਂ ਦੇ ਵਾਧੇ ਘਾਟਿਆਂ 'ਚ ਰੁਕਾਵਟਾਂ ਆਦਿ ਗੱਲਾਂ ਨਾਲ ਕੋਈ ਸਬੰਧ ਨਾ ਹੋਣ ਬਾਰੇ ਸਮਝਣ ਦੇ ਪੂਰੀ ਤਰ੍ਹਾਂ ਸਮਰੱਥ ਹੈ। ਦਰਅਸਲ ਪਹਿਲਾਂ ਮਨੁੱਖ ਨੂੰ ਗ੍ਰਹਿਣ ਦੇ ਕਾਰਣਾਂ ਅਤੇ ਪ੍ਰਭਾਵਾਂ ਦੀ ਸਮਝ ਨਹੀਂ ਸੀ ਪਰ ਹੁਣ ਉਸ ਨੂੰ ਸਮਝ ਆਉਣ ਨਹੀਂ ਦਿੱਤੀ ਜਾ ਰਹੀ ਕਿਉਂਕਿ ਉਸ ਦੀ ਨਾਸਮਝੀ ਜੋਤਿਸ਼ੀ ਤੇ ਪੁਜਾਰੀ ਵਰਗ ਦੀਆਂ ਗਰਜਾਂ ਪੂਰੀਆਂ ਕਰਦੀ ਹੈ। ਇਹ ਵਰਗ ਸਦੀਆਂ ਤੋਂ ਹੀ ਕਰਮਕਾਂਡਾਂ ਦੇ ਬਲਬੂਤੇ ਆਪਣਾ ਦਬਦਬਾ ਬਣਾਈ ਰੱਖਣ ਤੇ ਲੋਕਾਂ ਨੂੰ ਉਲਝਾਈ ਰੱਖਣ ਲਈ ਯਤਨਸ਼ੀਲ ਹੈ। ਸਾਡੇ ਦੇਸ਼ ਦਾ ਜ਼ਿਆਦਾਤਰ ਮੀਡੀਆ ਵੀ ਅੰਧਵਿਸ਼ਵਾਸਾਂ ਨੂੰ ਫ਼ੈਲਾਉਣ ਦਾ ਕੋਈ ਮੌਕਾ ਹੱਥੋਂ ਨਹੀਂ ਜਾਣ ਦਿੰਦਾ, ਜਿਸ ਦਾ ਫ਼ਾਇਦਾ ਰਾਜਨੀਤਿਕ ਲੋਕ, ਜੋਤਿਸ਼ੀ ਤੇ ਪੁਜਾਰੀ ਵਰਗ ਉਠਾਉਂਦਾ ਹੈ, ਜਿਹੜਾ ਦੂਸਰਿਆਂ ਦੀ ਮਿਹਨਤ ਤੇ ਫ਼ਲਦਾ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਵਿਗਿਆਨ ਦੀਆਂ ਖ਼ੋਜਾਂ ਨੂੰ ਵਿਗਿਆਨ ਦੇ ਪ੍ਰਚਾਰ ਲਈ ਨਹੀਂ ਬਲਕਿ ਅੰਧਵਿਸ਼ਵਾਸ ਫ਼ੈਲਾਉਣ ਲਈ ਵਰਤਿਆ ਜਾਂਦਾ ਹੈ। ਸੂਰਜ ਗ੍ਰਹਿਣ ਬਿਨਾਂ ਕਿਸੇ ਸੰਕੇਤ, ਚਿਤਾਵਨੀ ਜਾਂ ਅਗਾਊਂ ਘਟਨਾ ਦੇ ਲਗਦਾ ਹੈ। ਜੇਕਰ ਵਿਗਿਆਨੀ ਹਾਸਲ ਵਿਗਿਆਨਕ ਜਾਣਕਾਰੀ ਦੇ ਆਧਾਰ ਤੇ ਪਹਿਲਾਂ ਇਸ ਬਾਰੇ ਨਾ ਦੱਸਣ ਤਾਂ ਸੂਰਜ ਗ੍ਰਹਿਣ ਵਾਲਾ ਦਿਨ ਵੀ ਆਮ ਲੋਕਾਂ, ਜੋਤਿਸ਼ੀਆਂ ਤੇ ਮੀਡੀਆ ਲਈ ਆਮ ਵਾਂਗ ਹੀ ਲੰਘ ਜਾਵੇ। 22 ਜੁਲਾਈ ਨੂੰ ਲੱਗਣ ਵਾਲੇ ਪੂਰਨ ਸੂਰਜ ਗ੍ਰਹਿਣ ਸਮੇਂ ਵੀ ਵੇਖਿਆ ਜਾ ਸਕਦਾ ਹੈ ਕਿ ਮੀਡੀਆ ਵਿਗਿਆਨ ਦਾ ਪ੍ਰਚਾਰ ਕਰਨ ਦੀ ਬਜਾਏ ਅੰਧਵਿਸ਼ਵਾਸ ਦਾ ਪ੍ਰਚਾਰ ਹੀ ਕਰੇਗਾ। □ □

*(ਸਫ਼ਾ 13 ਦੀ ਬਾਕੀ)* ਅਤੇ ਉਹ ਆਪਣੀ ਆਜ਼ਾਦ ਹੋਂਦ ਵਿਖਾਉਂਣ ਲੱਗ ਪਏ ਹਨ। ਸਿੱਖ ਗੁਰੂਆਂ ਦਾ ਜਾਤਪਾਤ ਵਿਰੋਧੀ ਸਿਧਾਂਤ ਉੱਚੀਆਂ ਜਾਤਾਂ ਨੂੰ ਰਾਸ ਨਹੀਂ ਆਉਂਦਾ ਪਰ ਨੀਵੀਆਂ ਜਾਤਾਂ ਦੇ ਹੱਕ ਵਿਚ ਜਾਂਦਾ ਹੈ। ਇਹ ਵਰਤਾਰਾ ਡੇਰਾ ਸੱਚਖੰਡ ਬੱਲਾਂ, ਤਲਹਣ ਗੁਰਦੁਆਰੇ ਦੀ ਕਮੇਟੀ (ਜਲੰਧਰ) ਅਤੇ ਡੇਰਾ ਸੱਚੇ ਸੌਦੇ ਦੇ ਵਿਵਾਦ ਵਿਚੋਂ ਸਪਸ਼ਟ ਰੂਪ ਵਿੱਚ ਨਜ਼ਰ ਆ ਰਿਹਾ ਹੈ।

ਇਹ ਵਰਤਾਰਾ, ਦੇਸ਼ ਅਤੇ ਸੂਬੇ ਵਿੱਚ ਆਰਥਕ ਅਤੇ ਸਮਾਜਕ ਤਬਦੀਲੀਆਂ ਨਾਲ ਸ਼ੁਰੂ ਹੋਇਆ ਹੈ। ਇਨ੍ਹਾਂ ਤਬਦੀਲੀਆਂ ਕਾਰਣ ਅਤੇ ਦੇਸ਼ ਵਿੱਚ ਜਮਹੂਰੀਅਤ ਤਹਿਤ ਵੋਟਾਂ ਦੀ ਪ੍ਰਕ੍ਰਿਆ ਨੇ ਇਹ ਸਥਿਤੀ ਪੈਦਾ ਕਰ ਦਿੱਤੀ ਹੈ ਕਿ ਧਾਰਮਿਕ ਅਤੇ ਸਮਾਜਿਕ ਵਿਤਕਰੇ ਦੇ ਖਿਲਾਫ ਹਵਾ ਪੈਦਾ ਹੋ ਗਈ ਹੈ। ਸਿਆਸੀ ਨਿਜ਼ਾਮ ਹਵਾ ਦੇ ਖਿਲਾਫ ਨਹੀਂ ਖਲੋ ਸਕਦਾ। ਇਸ ਕਰਕੇ ਇਸ ਨਾਲ ਸਮਝੌਤੇ ਦੇ ਰੌਅ ਵਿਚ ਹੈ। ਪਰ ਕੁਝ ਸਿਆਸੀ ਧਿਰਾਂ, ਇਹਨਾਂ ਵਿਵਾਦਾਂ ਵਿਚੋਂ ਸਿਆਸੀ ਲਾਹਾ ਲੈਣ ਖਾਤਿਰ ਅਤੇ ਵਿਰੋਧੀਆਂ ਨੂੰ ਠਿੱਬੀ ਮਾਰਨ ਵਾਸਤੇ ਵਿਵਾਦ ਨੂੰ ਹਿੰਸਕ ਘਟਨਾਵਾਂ ਵਿੱਚ ਤਬਦੀਲ ਕਰ ਦਿੰਦੀਆਂ ਹਨ। ਇਹ 1978 ਤੋਂ ਬਾਅਦ ਪੰਜਾਬ ਵਿਚ ਕਈ ਵਾਰ ਵਾਪਰਿਆ ਹੈ ਅਤੇ ਮਈ 2009 ਨੂੰ ਫਿਰ ਇਸੇ ਤਰ੍ਹਾਂ ਹੀ ਹੋਇਆ ਹੈ। ਮਨੁੱਖਵਾਦ, ਯੂ.ਐਨ.ਓ. ਦਾ ਮਨੁੱਖੀ ਅਧਿਕਾਰਾਂ ਦਾ ਐਲਾਨ-ਨਾਮਾ, ਸਿੱਖ ਸਿਧਾਂਤ ਅਤੇ ਭਾਰਤ ਦਾ ਸੰਵਿਧਾਨ ਸਾਰੇ ਮਨੁੱਖ ਦੀ ਬਰਾਬਰੀ ਦੀ ਗੱਲ ਕਰਦੇ ਹਨ ਪਰ ਉੱਚੀਆਂ ਜਾਤਾਂ ਦੇ ਤਾਕਤਵਾਰ-ਵਿਅਕਤੀ, ਉਹਨਾਂ ਦੀਆਂ ਜਮਾਤਾਂ ਅਤੇ ਸਿਆਸੀ ਧਿਰਾਂ ਆਪਣੀ ਧੌਂਸ ਨੂੰ ਕਾਇਮ ਰੱਖਣ ਵਾਸਤੇ ਕਈ ਕੋਸ਼ਿਸ਼ਾਂ ਕਰਦੇ ਰਹਿੰਦੇ ਹਨ।

ਵਿਆਨਾ (ਆਸਟ੍ਰੀਆ) ਵਿੱਚ ਵਾਪਰੀ ਮੰਦਭਾਗੀ ਘਟਨਾ ਅਤੇ ਉਸ ਤੋਂ ਬਾਅਦ ਪੰਜਾਬ ਵਿੱਚ ਹੋਈ ਹਿੰਸਾ ਇਸ ਵਰਤਾਰੇ ਦਾ ਹੀ ਹਿੱਸਾ ਹਨ। ਸੂਝਵਾਨ ਲੋਕਾਂ ਨੂੰ ਇਸ ਵਰਤਾਰੇ ਨੂੰ ਸਮਝਣ ਤੋਂ ਬਾਅਦ ਅਸਲੀਅਤ ਪੰਜਾਬ ਦੇ ਲੋਕਾਂ ਸਾਹਮਣੇ ਲਿਆਉਣੀ ਚਾਹੀਦੀ ਹੈ। ਧਰਮ ਅਤੇ ਜਾਤਪਾਤ ਉੱਪਰ ਅਧਾਰਿਤ ਲੜਾਈਆਂ ਨਾਲ ਆਮ ਲੋਕਾਂ ਦਾ ਹੀ ਘਾਣ ਹੁੰਦਾ ਹੈ। ਪੰਜਾਬ ਇਸ ਸੰਤਾਪ ਵਿੱਚੋਂ ਲੰਮੇ ਸਮੇਂ ਵਿੱਚ ਵਿਚਰਿਆ ਹੈ ਅਤੇ ਇਸ ਕਾਰਣ ਸੂਬੇ ਦਾ ਆਰਥਿਕ ਅਤੇ ਸਮਾਜਕ ਵਿਕਾਸ ਆਪਣੀਆਂ ਲੀਹਾਂ ਤੋਂ ਉੱਤਰ ਗਿਆ ਹੈ। ਇਸ ਕਾਰਣ ਸੂਬੇ ਵਿੱਚ ਲੋਕਾਂ ਦੇ ਰੁਜ਼ਗਾਰ ਦੇ ਮੌਕੇ ਅਲੋਪ ਹੋ ਗਏ ਹਨ। ਨਵੀਆਂ ਆਰਥਿਕ ਨੀਤੀਆਂ ਅਧੀਨ ਵਿੱਦਿਅਕ ਅਤੇ ਸਿਹਤ ਸੇਵਾਵਾਂ ਦਾ ਢਾਂਚਾ ਢਹਿ-ਢੇਰੀ ਹੋ ਗਿਆ ਹੈ। ਲੋਕ ਬੇਵੱਸ ਹਨ ਅਤੇ ਰੁਜ਼ਗਾਰ ਦੀ ਭਾਲ ਵਿੱਚ ਦੇਸ਼ਾਂ ਵਿਦੇਸ਼ਾਂ ਵਿੱਚ ਧੱਕੇ ਖਾ ਰਹੇ ਹਨ। ਅੱਜ ਧਰਮ ਅਤੇ ਜਾਤਪਾਤ ਦੀ ਲੜਾਈ ਛੱਡ ਕੇ ਲੋਕਾਂ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਕਰਕੇ ਲੁਟੇਰਿਆਂ ਤੋਂ ਪੰਜਾਬ ਅਤੇ ਪੰਜਾਬ ਦੇ ਲੋਕਾਂ ਨੂੰ ਬਚਾਉਣ ਦੀ ਲੋੜ ਪਹਿਲਾਂ ਤੋਂ ਜਿਆਦਾ ਬਣ ਗਈ ਹੈ। □ □



ਇੱਕ ਰਿਪੋਰਟ

# ਮਨੁੱਖੀ ਸਿਹਤ ਅਤੇ ਯੂਰੇਨੀਅਮ



ਡਾ: ਅਮਰ ਸਿੰਘ ਆਜ਼ਾਦ

**ਪੰਜਾਬ ਦਾ ਵਾਤਾਵਰਨ ਬੇਹੱਦ ਗੰਧਲਾ ਹੋ ਚੁੱਕਾ ਹੈ, ਇਹ ਗੰਧਲਾਪਣ ਮਾਲਵਾ ਖੇਤਰ ਵਿਚ ਖਤਰਨਾਕ ਹੱਦ ਤੱਕ ਪਹੁੰਚ ਗਿਆ ਹੈ। ਇਸ ਗੰਧਲੇਪਣ ਲਈ, ਖੇਤੀ ਵਿਚ ਵਰਤਣ ਵਾਲੇ ਕੀਟਨਾਸ਼ਕ ਅਤੇ ਰਸਾਇਣਕ ਖਾਦਾਂ ਤੋਂ ਇਲਾਵਾ ਹਿਮਾਚਲ ਅਤੇ ਪੰਜਾਬ ਵਿੱਚ ਲੱਗੀਆਂ ਸਨਅਤਾਂ ਜਿੰਮੇਵਾਰ ਹਨ, ਜੋ ਆਪਣਾ ਗੰਦਾ/ਜ਼ਹਿਰੀਲਾ ਪਾਣੀ ਦਰਿਆਵਾਂ ਵਿਚ ਸੁੱਟ ਰਹੀਆਂ ਹਨ।**

ਵਾਤਾਵਰਨ ਵਿਚ ਮਿਲੇ ਯੂਰੇਨੀਅਮ ਦੇ ਕਾਰਨਾਂ ਅਤੇ ਇਸ ਦੇ ਸਿਹਤ ਉਪਰ ਪੈ ਰਹੇ ਦੁਰਪ੍ਰਭਾਵਾਂ ਦੀ ਤਹਿ ਤੱਕ ਜਾਣ ਲਈ, ਫ਼ਰੀਦਕੋਟ ਦੇ ਬਾਬਾ ਫ਼ਰੀਦ ਪਬਲਿਕ ਸਕੂਲ ਵਿਚ ਇੱਕ ਸੈਮੀਨਾਰ ਹੋਇਆ। ਦੇਸ਼ ਭਰ ਦੇ ਚੋਣਵੇਂ ਵਿਸ਼ੇਸ਼ੱਗਾਂ ਨੇ, ਸਥਾਨਕ ਬੁੱਧੀਜੀਵੀਆਂ, ਵਿਦਿਆਰਥੀਆਂ ਅਤੇ ਵਾਤਾਵਰਣ ਪ੍ਰੇਮੀਆਂ ਨਾਲ ਇਸ ਬਾਰੇ ਸਵਿਸਥਾਰ ਚਰਚਾ ਕੀਤੀ। ਬਾਬਾ ਫ਼ਰੀਦ ਸੈਂਟਰ ਫਾਰ ਸਪੈਸ਼ਲ ਚਿਲਡਰਨ ਦੇ 149 ਬੱਚਿਆਂ ਦੇ ਵਾਲਾਂ ਦੇ ਇੱਕ ਅੰਤਰਰਾਸ਼ਟਰੀ ਪੱਧਰ ਦੀ ਲੈਬਾਰਟਰੀ ਦੁਆਰਾ ਕੀਤੇ ਟੈਸਟਾਂ ਵਿੱਚ ਧਾਤਾਂ ਦੇ ਭਾਰੀ ਮਾਤਰਾ ਵਿਚ ਪਾਏ ਜਾਣ ਨੇ ਵਾਤਾਵਰਨ ਅਤੇ ਸਿਹਤ ਮਾਹਿਰਾਂ ਵਿਚ ਚਰਚਾ ਛੇੜ ਦਿੱਤੀ ਹੈ। ਟੈਸਟ ਕਰਾਉਣ ਦਾ ਮਨੋਰਥ ਇਹ ਸੀ, ਕਿ ਜਿੰਨ੍ਹਾਂ ਬੱਚਿਆਂ ਦੇ ਸਰੀਰ ਵਿਚ ਭਾਰੀ ਧਾਤਾਂ ਦੇ ਪੱਧਰ ਵੱਧ ਪਾਏ ਜਾਣਗੇ, ਉਹਨਾਂ ਨੂੰ ਸਰੀਰ ਵਿਚੋਂ ਕੱਢਣ ਦੇ ਉਪਰਾਲੇ ਕੀਤੇ ਜਾਣਗੇ ਤਾਂ ਜੋ ਉਹਨਾਂ ਉੱਪਰ ਪੈ ਰਹੇ ਦੁਰਪ੍ਰਭਾਵ ਨੂੰ ਘੱਟ ਕੀਤਾ ਜਾ ਸਕੇ।

<u>ਟੈਸਟ ਰਿਪੋਰਟ:</u> 149 ਬੱਚਿਆਂ ਵਿਚੋਂ 116 ਬੱਚੇ 12 ਸਾਲ ਤੱਕ ਦੀ ਉਮਰ ਦੇ ਅਤੇ 33 ਬੱਚੇ 13 ਸਾਲ ਜਾਂ ਉਸ ਤੋਂ ਵੱਧ ਉਮਰ ਦੇ ਸਨ। ਟੈਸਟ-ਰਿਪੋਰਟ ਆਉਂਣ ਤੇ ਬਾਬਾ ਫ਼ਰੀਦ ਸੈਂਟਰ ਦੇ ਸੰਚਾਲਕ ਹੀ ਨਹੀਂ, ਸਗੋਂ ਰਿਪੋਰਟ ਤਿਆਰ ਕਰਵਾਉਂਣ ਵਿਚ ਸਹਾਈ, ਦੱਖਣੀ ਅਫ਼ਰੀਕਾ ਦੀ ਡਾ: ਕੈਰਨ ਸਮਿੱਥ ਵੀ ਹੈਰਾਨ ਰਹਿ ਗਈ। ਹੈਰਾਨੀ ਦੀ ਗੱਲ ਇਹ ਸੀ ਕਿ ਅੱਸੀ ਪ੍ਰਤੀਸ਼ਤ ਤੋਂ ਵੱਧ ਬੱਚਿਆਂ (ਜੋ ਜ਼ੇਰੇ ਇਲਾਜ ਸਨ) ਦੇ ਵਾਲਾਂ ਵਿੱਚ ਯੂਰੇਨੀਅਮ ਦਾ ਪੱਧਰ ਬਹੁਤ ਉੱਚਾ ਪਾਇਆ ਗਿਆ। ਇਸ ਤੱਥ ਨੇ ਸਾਰਿਆਂ ਨੂੰ ਚੌਂਕਾ ਦਿੱਤਾ। ਵਾਲਾਂ ਵਿਚ ਭਾਰੀਆਂ ਧਾਤਾਂ ਦਾ ਪਾਇਆ ਜਾਣਾ, ਇਸ ਗੱਲ ਦਾ ਸੂਚਕ ਸੀ ਕਿ ਉਹਨਾਂ ਦੇ ਸਰੀਰਾਂ ਵਿਚ ਵੀ ਇਹ ਧਾਤਾਂ ਦੇ ਉੱਚੇ ਪੱਧਰ ਮੌਜੂਦ ਸਨ।

| ਭਾਰੀ ਧਾਤ ਦਾ ਨਾਂ | 12 ਸਾਲ ਤੱਕ | 13 ਸਾਲ ਜਾਂ ਵੱਧ ਉਮਰ |
|---|---|---|
| ਐਲੂਮੀਨੀਅਮ | 81% | 56% |
| ਬੈਰੀਅਮ | 32% | 6% |
| ਕੈਡਮੀਅਮ | 13% | 6% |
| ਲੋਹਾ | 72% | 24% |
| ਮੈਗਨੀਸ਼ੀਅਮ | 87% | 24% |
| ਲੈੱਡ (ਸਿੱਕਾ) | 43% | 33% |
| ਸਟਰੈਸੀਅਮ | 78% | 63% |
| ਯੂਰੇਨੀਅਮ | 86% | 82% |

ਇਹਨਾਂ ਵਿੱਚੋਂ ਬਹੁਤੀਆਂ ਧਾਤਾਂ ਦੇ ਵਾਲਾਂ ਵਿੱਚ ਆਉਣ ਦੀ ਆਸ ਸਭ ਨੂੰ ਸੀ ਕਿਉਂਕਿ ਵਾਤਾਵਰਨ ਵਿੱਚ ਇਹਨਾਂ ਦੀ ਮੌਜੂਦਗੀ ਦੀਆਂ ਰਿਪੋਰਟਾਂ ਪਹਿਲਾਂ ਹੀ ਆ ਚੁੱਕੀਆਂ ਹਨ। ਪ੍ਰੰਤੂ ਯੂਰੇਨੀਅਮ ਦੀ ਆਸ ਕਿਸੇ ਨੂੰ ਵੀ ਨਹੀਂ ਸੀ, ਜੋ ਕਿ ਵਾਤਾਵਰਣ ਵਿਚ ਬਹੁਤ ਹੀ ਘੱਟ ਮਾਤਰਾ ਵਿਚ ਪਾਇਆ ਜਾਂਦਾ ਹੈ। ਸੁਆਲ ਖੜ੍ਹਾ ਹੋਇਆ ਕਿ ਇਹ ਯੂਰੇਨੀਅਮ ਆਇਆ ਕਿੱਥੋਂ ? ਜੁਆਬ ਦੇਣ ਲਈ ਵਿਸ਼ੇਸ਼ੱਗਾਂ ਨੇ ਆਪਣੇ ਆਪਣੇ ਵਿਚਾਰ ਰੱਖੇ, ਜਿਸ ਵਿਚ ਬਾਬਾ ਫ਼ਰੀਦ ਯੂਨੀਵਰਸਿਟੀ ਆਫ਼ ਹੈਲਥ ਸਾਇੰਸਿਜ਼ ਦੇ ਉਪ ਕੁਲਪਤੀ, ਡਾ: ਐਸ.ਐਸ.ਗਿੱਲ, ਸੈਂਟਰਲ ਯੂਨੀਵਰਸਿਟੀ, ਬਠਿੰਡਾ ਦੇ ਉਪ-ਕੁਲਪਤੀ ਡਾ: ਜੈ ਰੂਪ ਸਿੰਘ, ਸੀ.ਐਸ.ਸੀ. ਰੇਡੀਓ ਥੈਰੇਪੀ ਦੇ ਪ੍ਰੋਫੈਸਰ ਤੇ ਮੁਖੀ ਡਾ: ਐਮ.ਕੇ.ਮਹਾਜਨ, ਭਾਰਤੀ ਮੈਡੀਕਲ ਐਸੋਸ਼ੀਏਸ਼ਨ ਦੇ ਪ੍ਰਧਾਨ ਅਤੇ ਸਰਜਨ ਡਾ: ਸੰਤੋਖ ਸਿੰਘ, ਦਿੱਲੀ ਯੂਨੀਵਰਸਿਟੀ ਦੇ ਰਾਜਨੀਤੀ ਵਿਗਿਆਨ ਦੇ ਮੁਖੀ ਅਤੇ ਕੋਲੀਸ਼ਨ ਫਾਰ ਨਿਊਕਲੀਅਰ ਡਿਸਆਰਮਾਮੈਂਟ ਐਂਡ ਪੀਸ ਦੇ ਕਨਵੀਨਰ ਪ੍ਰੋ: ਅਚਿਨ ਵਿਨਾਇਕ, ਪੱਤਰਕਾਰ ਪ੍ਰਫ਼ੁੱਲ ਬਿਦਵਈ, ਗਰੀਨਪੀਸ ਇੰਡੀਆ ਦੀ ਵਿਨੀਤਾ ਗੋਪਾਲ, ਅੱਖਾਂ ਦੇ ਮਾਹਰ ਡਾ: ਪੀ.ਐਸ.ਬਰਾੜ, ਪਿੰਗਲਵਾੜਾ ਦੀ ਸੰਚਾਲਕ ਡਾ: ਇੰਦਰਜੀਤ ਕੌਰ, ਬਾਬਾ ਫਰੀਦ ਸੈਂਟਰ ਦੇ ਡਾ: ਹਰੀਸ਼ ਬਾਬੂ, ਖੇਤੀ ਵਿਰਾਸਤ ਮਿਸ਼ਨ ਦੇ ਓਮੇਂਦਰ ਦੱਤ ਸ਼ਾਮਿਲ ਸਨ।

**ਵਿਚਾਰ-ਚਰਚਾ ਦੇ ਸਿੱਟੇ:**

1. ਪੰਜਾਬ ਦਾ ਵਾਤਾਵਰਨ ਬੇਹੱਦ ਗੰਧਲਾ ਹੋ ਚੁੱਕਾ ਹੈ, ਇਹ ਗੰਧਲਾਪਣ ਮਾਲਵਾ ਖੇਤਰ ਵਿਚ ਖਤਰਨਾਕ ਹੱਦ ਤੱਕ ਪਹੁੰਚ ਗਿਆ ਹੈ। ਇਸ ਗੰਧਲੇਪਣ ਲਈ, ਖੇਤੀ ਵਿਚ ਵਰਤਣ ਵਾਲੇ ਕੀਟਨਾਸ਼ਕ ਅਤੇ ਰਸਾਇਣਕ ਖਾਧਾਂ ਤੋਂ ਇਲਾਵਾ

ਹਿਮਾਚਲ ਅਤੇ ਪੰਜਾਬ ਵਿੱਚ ਲੱਗੀਆਂ ਸਨਅਤਾਂ ਜਿੰਮੇਵਾਰ ਹਨ, ਜੋ ਆਪਣਾ ਗੰਦਾ/ਜ਼ਹਿਰੀਲਾ ਪਾਣੀ ਦਰਿਆਵਾਂ ਵਿਚ ਸੁੱਟ ਰਹੀਆਂ ਹਨ। ਜਿਹੜਾ ਹਰੀਕੇ ਪੱਤਣ ਤੋਂ ਮਾਲਵਾ ਖੇਤਰ ਅਤੇ ਰਾਜਸਥਾਨ ਨੂੰ ਮੁਹੱਈਆ ਕਰਵਾਇਆ ਜਾਂਦਾ ਹੈ। ਇਹ ਜ਼ਹਿਰੀਲਾ ਪਾਣੀ ਮਨੁੱਖ, ਡੰਗਰ, ਜੀਵ-ਜੰਤੂ ਪੀਂਦੇ ਹਨ ਅਤੇ ਫਸਲਾਂ ਨੂੰ ਲੱਗਦਾ ਹੈ। ਇਹੀ ਪਾਣੀ ਧਰਤੀ ਵਿਚ ਰਿਸ-ਰਿਸ ਕੇ, ਧਰਤੀ ਹੇਠਲੇ ਪਾਣੀ ਨੂੰ ਵੀ ਜ਼ਹਿਰੀਲਾ ਕਰਦਾ ਹੈ। ਭਾਰੀਆਂ ਧਾਤਾਂ, ਕੀਟਨਾਸ਼ਕ ਅਤੇ ਸਨਅਤੀ ਜ਼ਹਿਰੀਲੇ ਪਦਾਰਥ, ਧਰਤੀ ਹੇਠ ਪਹੁੰਚਣ ਉਪਰੰਤ ਬਹੁਤ ਲੰਮੇ ਸਮੇਂ ਤੱਕ ਗਲਦੇ ਨਹੀਂ ਅਤੇ ਇਹਨਾਂ ਦੇ ਪੱਧਰ ਲਗਾਤਾਰ ਵਧੀ ਜਾ ਰਹੇ ਹਨ।

2. ਜਦੋਂ ਕਿ ਪੁਰਾਣੇ ਜ਼ਹਿਰਾਂ ਦਾ ਬੋਝ ਹੀ ਝੱਲਣਯੋਗ ਨਹੀ, ਇਸ ਵਿਚ ਯੂਰੇਨੀਅਮ ਦੇ ਰਲੇਵੇਂ ਨੇ ਸਥਿਤੀ ਨੂੰ ਹੋਰ ਗੰਭੀਰ ਕਰ ਦਿੱਤਾ ਹੈ। ਯੂਰੇਨੀਅਮ ਦੀ ਆਮਦ ਦੇ ਸੋਮਿਆਂ ਬਾਰੇ, ਬੁਲਾਰਿਆਂ ਦਾ ਇੱਕ ਮੱਤ ਸੀ ਕਿ ਅਮਰੀਕਾ ਨੇ ਇਰਾਕ, ਅਫਗਾਨਿਸਤਾਨ, ਕੋਸੋਵੇ ਅਤੇ ਬੋਸਨੀਆਂ ਨਾਲ ਹੋਈਆਂ ਜੰਗਾਂ ਵਿਚ ਪਿਛਲੇ ਦੋ ਦਹਾਕਿਆਂ ਦੌਰਾਨ ਯੂਰੇਨੀਅਮ ਹੈਡਡ ਹਥਿਆਰਾਂ ਦੀ ਵਰਤੋਂ ਥੋਕ ਵਿਚ ਕੀਤੀ। ਇਸ ਤੱਥ ਨੂੰ ਸਿੱਧ ਕਰਦੇ ਸਬੂਤ ਵੱਡੀ ਪੱਧਰ ਤੇ ਮਿਲ ਚੁੱਕੇ ਹਨ। (ਭਾਵੇਂ ਅਮਰੀਕਾ ਨੇ ਅਜੇ ਤੱਕ ਵੀ ਇਸ ਦੋਸ਼ ਨੂੰ ਖੁੱਲ੍ਹੇ ਤੌਰ ਤੇ ਕਬੂਲ ਨਹੀਂ ਕੀਤਾ)

**ਯੂਰੇਨੀਅਮ ਹਥਿਆਰ ਕੀ ਹਨ?**

ਟੈਂਕ ਅਤੇ ਬੰਕਰ ਤੋੜਨ ਲਈ (ਜੋ ਆਮ ਹਥਿਆਰਾਂ ਨਾਲ ਨਹੀਂ ਟੁੱਟਦੇ) ਵਰਤੇ ਜਾਂਦੇ ਹਥਿਆਰਾਂ ਨੂੰ ਯੂਰੇਨੀਅਮ ਹੈਡਡ ਹਥਿਆਰ ਕਿਹਾ ਜਾਂਦਾ ਹੈ। ਜਿੰਨ੍ਹਾਂ ਦੇ ਮੂਹਰਲੇ ਹਿੱਸੇ ਤੇ ਡਿਪਲੀਟਡ ਯੂਰੇਨੀਅਮ ਦੀ ਪਰਤ ਚੜ੍ਹਾਈ ਜਾਂਦੀ ਹੈ। ਜਿਸ ਨਾਲ ਹਥਿਆਰ ਟੈਂਕਾਂ ਅਤੇ ਬੰਕਰਾਂ ਵਿਚ ਆਸਾਨੀ ਨਾਲ ਘੁਸ ਜਾਂਦੇ ਹਨ ਅਤੇ ਬਾਅਦ ਪਿੱਛੇ ਲੱਗਿਆ ਬੰਬ ਫਟ ਕੇ ਤਬਾਹੀ ਕਰਦਾ ਹੈ। ਇਸ ਪ੍ਰਕਿਰਿਆ ਵਿਚ ਡਿਪਲੀਟਡ ਯੂਰੇਨੀਅਮ ਨੂੰ ਵੀ ਅੱਗ ਲੱਗਦੀ ਹੈ ਜਿਸ ਨਾਲ ਉਹ ਬਰੀਕ ਕਣਾਂ ਵਿਚ ਖਿੰਡ ਜਾਂਦਾ ਹੈ। ਜੋ ਬਾਅਦ ਵਿਚ ਹਵਾ ਅਤੇ ਪਾਣੀ ਵਿਚ ਰਲ ਜਾਂਦੇ ਹਨ। ਯੂਰੇਨੀਅਮ ਨਾਲ ਭਰੀ ਮਿੱਟੀ, ਤੇਜ਼ ਹਵਾਵਾਂ ਨਾਲ ਚੁਫ਼ੇਰੇ ਫੈਲਦੀ ਰਹਿੰਦੀ ਹੈ ਤੇ ਵਾਤਾਵਰਨ ਨੂੰ ਦੂਸ਼ਿਤ ਕਰਦੀ ਹੈ। ਵਰਨਣਯੋਗ ਹੈ ਕਿ ਯੂਰੇਨੀਅਮ ਕਰੋੜਾਂ ਸਾਲ ਤੱਕ ਗਲਦਾ ਨਹੀਂ ਹੈ। ਇਹ ਹੌਲੀ-ਹੌਲੀ ਹਵਾ, ਬਨਸਪਤੀ ਅਤੇ ਜੀਵ ਜੰਤੂਆਂ ਤੱਕ ਪਹੁੰਚ ਜਾਂਦਾ ਹੈ। ਯੂਰੇਨੀਅਮ ਦੋ ਤਰ੍ਹਾਂ ਦਾ ਹੁੰਦਾ ਹੈ। ਭਾਰੀ ਧਾਤ ਦੇ ਤੌਰ ਤੇ ਅਤੇ ਐਟਮੀ ਕਿਰਨਾਂ ਕਰਕੇ, ਦੋਹਾਂ ਤਰੀਕਿਆਂ ਨਾਲ ਇਹ ਮਨੁੱਖੀ ਸਿਹਤ ਦਾ ਘਾਣ ਕਰਦਾ ਹੈ।

**ਡਿਪਲੀਟਡ ਯੂਰੇਨੀਅਮ ਕੀ ਹੈ?**

ਕੱਢੇ ਗਏ ਕੁਦਰਤੀ ਯੂਰੇਨੀਅਮ ਵਿਚੋਂ 99.2 % ਯੂਰੇਨੀਅਮ 238, (ਜਿਸ ਨੂੰ ਡਿਪਲੀਟਡ ਯੂਰੇਨੀਅਮ ਕਿਹਾ ਜਾਂਦਾ ਹੈ) ਅਤੇ 0.8 % ਯੂ- 235 ਅਤੇ ਯੂ- 239 ਨਿੱਕਲਦਾ ਹੈ, ਜੋ ਕਿ ਐਟਮੀ ਬੰਬ ਅਤੇ ਐਟਮੀ ਬਿਜਲੀ ਬਨਾਉਂਣ ਦੇ ਕੰਮ ਆਉਂਦਾ ਹੈ। ਯੂ 238 ਕਿਸੇ ਕੰਮ ਨਹੀਂ ਆਉਂਦਾ।

4 ਅਪ੍ਰੈਲ 2008 ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਹੋਏ ਸੈਮੀਨਾਰ ਵਿਚ ਐਡਮਿਰਲ ਵਿਸ਼ਨੂ ਭਗਵਤ ਨੇ ਖੁਲਾਸਾ ਕੀਤਾ ਸੀ ਕਿ ਇਸ ਗੱਲ ਦੇ ਪੁਖਤਾ ਸਬੂਤ ਮਿਲ ਚੁੱਕੇ ਹਨ ਕਿ ਅਮਰੀਕਾ ਦੁਆਰਾ ਵਰਤਿਆ ਗਿਆ ਡਿਪਲੀਟਡ ਯੂਰੇਨੀਅਮ 1000 ਮੀਲ ਅਰਧ ਵਿਆਸ ਵਿਚ ਫੈਲ ਚੁੱਕਾ ਹੈ। ਪੰਜਾਬ ਸਮੇਤ ਭਾਰਤ ਦੇ ਉੱਤਰੀ ਖੇਤਰ ਇਸ ਦੀ ਮਾਰ ਚ ਆ ਚੁੱਕੇ ਹਨ।

**ਖਾੜੀ ਦੀ ਜੰਗ ਉਪਰੰਤ ਵਿਗਿਆਨੀਆਂ ਨੇ ਹੇਠ ਲਿਖੇ ਸਿੱਟੇ ਕੱਢੇ :**

➢ ਅਮਰੀਕਾ ਅਤੇ ਸਹਿਯੋਗੀ ਦੇਸ਼ਾਂ ਦੇ ਲੱਖਾਂ ਫੌਜੀਆਂ ਨੂੰ ਹੋ ਰਹੀ ਬੀਮਾਰੀ ਨੂੰ 'ਮਲਫਵਾਰ ਸਿਨਡਰੋਮ' ਦਾ ਨਾਂ ਦਿੱਤਾ ਗਿਆ ਜੋ ਯੂਰੇਨੀਅਮ ਭਰੀ ਮਿੱਟੀ ਉਹਨਾਂ ਦੇ ਅੰਦਰ ਜਾਣ ਨਾਲ ਹੋਈ।

➢ ਫੌਜੀਆਂ ਦੇ ਬੱਚਿਆਂ ਨੂੰ ਬਲੱਡ ਕੈਂਸਰ ਵਰਗੀਆਂ ਜਮਾਂਦਰੂ ਬੀਮਾਰੀਆਂ ਇਸੇ ਕਾਰਨ ਹੋਈਆਂ।

➢ ਜਿੰਨ੍ਹਾਂ ਮੁਲਕਾਂ ਵਿਚ ਇਹ ਹਥਿਆਰ ਵਰਤੇ ਗਏ ਉਥੋਂ ਦੇ ਬੱਚਿਆਂ ਵਿੱਚ ਕਈ ਜਮਾਂਦਰੂ ਨੁਕਸ ਅਤੇ ਬੀਮਾਰੀਆਂ ਹੋਈਆਂ ਹਨ।

**ਧੰਨਵਾਦ**

**✻ ਤਰਕਸ਼ੀਲ ਲਹਿਰ ਨਾਲ ਨੇੜਿਓਂ ਜੁੜੇ ਪਰਮ ਮਿੱਤਰ ਅਵਤਾਰ ਜੀ ਹੁਰਾਂ ਨਿਊਜ਼ੀਲੈਂਡ ਤੋਂ ਮੈਗਜ਼ੀਨ ਦੇ 100 ਲਾਈਫ਼ ਮੈਂਬਰਸ਼ਿਪ ਚੰਦੇ ਕੱਟ ਕੇ (2.5 ਲੱਖ ਰੁਪਏ) ਮੁੱਖ ਦਫ਼ਤਰ ਨੂੰ ਭੇਜੇ ਹਨ।**

**✻ ਚਰਨਜੀਤ ਕੌਰ ਮੈਥ ਮਿਸਟ੍ਰੈੱਸ ਸ.ਸ.ਸਕੂਲ ਭਦੌੜ ਨੇ ਤਰਕਸ਼ੀਲ ਸੁਸਾਇਟੀ ਦੀਆਂ ਸੇਵਾਵਾਂ ਨੂੰ ਦੇਖਦਿਆਂ ਤਰਕਸ਼ੀਲ ਭਵਨ ਬਰਨਾਲਾ ਲਈ ਇੱਕ ਫਰਿੱਜ ਤੋਹਫ਼ੇ ਵਜੋਂ ਦਿੱਤਾ ਹੈ।**

**ਹੁੰਗਾਰੇ ਦੀ ਆਸ**

ਤਰਕਸ਼ੀਲ ਮੈਗਜ਼ੀਨ ਨੂੰ ਆਪਣੇ ਮੈਂਬਰਾਂ, ਪਾਠਕਾਂ ਤੇ ਹਮਦਰਦਾਂ ਤੋਂ ਰੈਗੂਲਰ ਕਾਲਮਾਂ ਲਈ ਮੈਟਰ ਦੀ ਲੋੜ ਦੇ ਨਾਲ-ਨਾਲ ਤੁਹਾਡੇ ਸੁਝਾਅ, ਮਸ਼ਵਰੇ ਤੇ ਹੁੰਗਾਰੇ ਦੀ ਵੀ ਲਗਾਤਾਰ ਲੋੜ ਰਹਿੰਦੀ ਹੈ। ਹੁੰਗਾਰਾ ਭਰਨਾ ਨਾ ਭੁੱਲਣਾ।

✻94173-62085



## ਜੋਤਿਸ਼ ਦੇ ਆਧਾਰਾਂ ਦਾ ਝੂਠ



ਡਾ. ਸੁਰਿੰਦਰ ਅਜਨਾਤ

**ਦਰਅਸਲ ਛੱਡਿਆ ਜੋਤਿਸ਼ ਨੇ ਕਿਸੇ ਵੀ ਗ੍ਰਹਿ ਨੂੰ ਨਹੀਂ, ਨਾ ਯੂਰੇਨਸ ਨੂੰ, ਨਾ ਧਰਤੀ ਨੂੰ। ਉਸ ਨੂੰ ਪਤਾ ਹੀ ਨਹੀਂ ਸੀ, ਇਨ੍ਹਾਂ ਗ੍ਰਹਿਆਂ ਦੀ ਬਾਬਤ। ਜੋਤਿਸ਼ ਨੂੰ ਲਗਦਾ ਹੀ ਨਹੀਂ ਸੀ ਕਿ ਧਰਤੀ ਵੀ ਗ੍ਰਹਿ ਹੋ ਸਕਦੀ ਹੈ। ਇਸੇ ਅਗਿਆਨ ਦੇ ਆਲਮ ਵਿੱਚ ਉਹ ਧਰਤੀ ਗ੍ਰਹਿ ਨੂੰ ਜਾਣ ਹੀ ਨਹੀਂ ਸਕਿਆ। ਦੂਰ ਦੇ ਗ੍ਰਹਿਆਂ ਦੀ ਬਾਬਤ ਉਹ ਉਵੇਂ ਹੀ ਅਣਜਾਣ ਸੀ।**

ਜੋਤਿਸ਼ੀਆਂ ਦੀਆਂ ਚੋਣ ਨਤੀਜਿਆਂ ਬਾਬਤ ਕੀਤੀਆਂ ਗਈਆਂ ਭਵਿੱਖ਼ ਬਾਣੀਆਂ ਅਕਸਰ ਹੀ ਗ਼ਲਤ ਸਾਬਤ ਹੁੰਦੀਆਂ ਹਨ। ਆਖ਼ਰ ਜੋਤਿਸ਼ ਹੈ ਕੀ? ਇਹ ਮੁੱਖ਼ ਤੌਰ ਤੇ ਰਾਸ਼ੀਆਂ ਤੇ ਗ੍ਰਹਿਆਂ ਦੇ ਨਾਂ ਤੇ ਕੀਤਾ ਜਾ ਰਿਹਾ ਖਿਲਵਾੜ ਹੈ। ਜੋਤਿਸ਼ ਦੇ ਅਨੁਸਾਰ 9 ਗ੍ਰਹਿ ਹਨ : ਸੂਰਜ, ਚੰਦ, ਮੰਗਲ, ਬੁੱਧ, ਬ੍ਰਹਿਸਪਤਿ, ਸ਼ੁੱਕਰ, ਸ਼ਨੀ, ਰਾਹੂ ਤੇ ਕੇਤੂ। ਜੋਤਿਸ਼ ਅਨੁਸਾਰ ਬੰਦੇ ਦੇ ਜਨਮ ਸਮੇਂ ਗ੍ਰਹਿਆਂ ਦੀ ਜੋ ਸਥਿਤੀ ਹੁੰਦੀ ਹੈ, ਉਹੀ ਅੱਗੇ ਜਾ ਕੇ ਉਸ ਦੇ ਜੀਵਨ ਨੂੰ ਸੁਖ਼ੀ ਜਾਂ ਦੁਖ਼ੀ ਆਦਿ ਬਣਾਉਂਦੀ ਹੈ।

**ਕੀ ਇਹ ਗ੍ਰਹਿ ਹਨ?**

ਪੁਲਾੜ ਵਿਗਿਆਨ ਦੇ ਪੱਖ਼ੋਂ ਜੋਤਿਸ਼ ਦੁਆਰਾ ਗ੍ਰਹਿਆਂ ਦੀ ਬਣਾਈ ਗਈ ਇਹ ਸੂਚੀ ਇਕਦਮ ਗ਼ਲਤ ਤੇ ਝੂਠੀ ਹੈ, ਕਿਉਂਕਿ ਸੂਰਜ ਗ੍ਰਹਿ ਨਹੀਂ ਸਗੋਂ ਤਾਰਾ ਹੈ ਜੋ ਖ਼ੁਦ ਹੀ ਪ੍ਰਕਾਸ਼ ਕਰਦਾ ਹੈ, ਉਹ ਤਾਰਾ ਹੁੰਦਾ ਹੈ, ਗ੍ਰਹਿ ਨਹੀਂ। ਚੰਦ ਵੀ ਗ੍ਰਹਿ ਨਹੀਂ ਸਗੋਂ ਉੱਪ ਗ੍ਰਹਿ ਹੈ, ਜੋ ਧਰਤੀ ਦੇ ਇਰਦ ਗਿਰਦ ਘੁੰਮਦਾ ਹੈ। ਇਸ ਸੂਚੀ ਵਿੱਚ ਸਿਰਫ਼ ਮੰਗਲ, ਬੁੱਧ, ਬ੍ਰਹਿਸਪਤ, ਸ਼ੁੱਕਰ ਅਤੇ ਸ਼ਨੀ ਹੀ ਹਨ। ਇਹ ਪੰਜੇ ਗ੍ਰਹਿ ਹਨ ਜਦਕਿ ਜੋਤਿਸ਼ ਅਨੁਸਾਰ ਰਾਹੂ ਅਤੇ ਕੇਤੂ ਜੋ ਗ੍ਰਹਿ ਦਰਸਾਏ ਜਾਂਦੇ ਹਨ, ਉਹ ਨਾਂ ਤਾਂ ਗ੍ਰਹਿ ਹਨ ਤੇ ਨਾ ਹੀ ਉੱਪ ਗ੍ਰਹਿ ਸਗੋਂ ਉਹ ਤਾਂ ਜੁਮੈਟਰੀ ਦੇ ਦੋ ਬਿੰਦੂ ਮਾਤਰ ਹਨ।

ਚੰਦ ਜਦੋਂ ਧਰਤੀ ਦੇ ਇਰਦ ਗਿਰਦ ਚੱਕਰ ਲਗਾਉਂਦਾ ਹੈ ਤਾਂ ਉਹ ਧਰਤੀ ਦੇ ਆਂਡੇ ਸ਼ਕਲ ਦੇ ਰਾਹ ਭਾਵ ਦੀਰਘਵ੍ਰਿਤ (Ellipse) ਨੂੰ ਦੋ ਵਿਰੋਧੀ ਬਿੰਦੂਆਂ ਤੇ ਕਟਦਾ ਹੈ। ਉੱਪਰ ਵਾਲੇ ਬਿੰਦੂ ਨੂੰ ਰਾਹੂ ਕਹਿੰਦੇ ਹਨ ਤੇ ਹੇਠਲੇ ਬਿੰਦੂ ਨੂੰ ਕੇਤੂ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਜੋਤਿਸ਼ੀਆਂ ਦੁਆਰਾ ਦੱਸੇ 9 ਗ੍ਰਹਿ ਅਗਿਆਨ ਤੇ ਝੂਠ ਦਾ ਪਿਟਾਰਾ ਹਨ। ਬੱਚੇ ਨੂੰ 2_ਜਾਂ 3 ਦਾ ਪਹਾੜਾ ਜੇਕਰ ਅਸੀਂ ਗ਼ਲਤ ਪੜ੍ਹਾਵਾਂਗੇ ਤਾਂ ਉਸ ਦੇ ਸਹਾਰੇ ਉਹ ਜਿੰਨਾ ਵੀ ਜਮ੍ਹਾਂ-ਘਟਾਓ ਆਦਿ ਕਰੇਗਾ, ਜੋ ਵੀ ਹਿਸਾਬ ਕਿਤਾਬ ਕਰੇਗਾ ਉਹ ਸਾਰੇ ਦਾ ਸਾਰਾ ਗ਼ਲਤ ਹੋਵੇਗਾ। ਜੋਤਿਸ਼ ਦਾ ਵੀ ਇਹੋ ਦ੍ਰਿਸ਼ਟਾਂਤ ਹੈ।

**ਅਸਲ 9 ਗ੍ਰਹਿ :** ਅਸਲ ਵਿੱਚ ਸੂਰਜ ਦੀ ਦੂਰੀ ਦੇ ਮੁਤਾਬਕ 9 ਗ੍ਰਹਿ ਇਹ ਹਨ : ਬੁੱਧ, ਸ਼ੁੱਕਰ, ਧਰਤੀ, ਮੰਗਲ, ਬ੍ਰਹਿਸਪਤ, ਸ਼ਨੀ, ਯੂਰੇਨਸ (ਅਰੁਣ ਜਾਂ ਇੰਦਰ), ਨੈਪਚਿਊਨ (ਵਰੁਣ), ਪਲੂਟੋ (ਯਮ ਜਾਂ ਰੁਦਰ)। ਇੱਥੇ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਯੂਰੇਨਸ, ਨੈਪਚਿਊਨ ਤੇ ਪਲੂਟੋ ਗ੍ਰਹਿਆਂ ਦੇ ਅਰੁਣ, ਵਰੁਣ ਆਦਿ ਨਾਂ ਪੁਰਾਣੇ ਨਹੀਂ, ਸਗੋਂ ਇਹ ਬਹੁਤ ਨੇੜਲੇ ਭੂਤਕਾਲ ਵਿੱਚ ਰੱਖੇ ਗਏ ਹਨ। ਯੂਰੇਨਸ ਨੂੰ 1781 ਈ: ਵਿੱਚ ਸਰ ਵਿਲੀਅਮ ਹਰਸ਼ੇਲ ਨੇ, ਨੈਪਚਿਊਨ ਨੂੰ 1846 ਵਿੱਚ ਜੇ.ਸੀ. ਐਡਮਸ ਤੇ ਲੇਬੇਰਿਅਰ ਨੇ ਅਤੇ ਪਲੂਟੋ ਨੂੰ 1930 ਵਿੱਚ ਟੌਮ ਬਾਫ਼ ਨੇ ਖ਼ੋਜਿਆ ਸੀ। ਭਾਰਤੀ ਜੋਤਿਸ਼ੀਆਂ ਨੇ ਇਨ੍ਹਾਂ ਨੂੰ ਅਰੁਣ ਤੇ ਵਰੁਣ ਨਾਂ ਦੇ ਕੇ ਇਹ ਪ੍ਰਭਾਵ ਦੇਣ ਦੀ ਕੋਸ਼ਿਸ਼ ਕੀਤੀ ਹੈ ਕਿ ਉਹ ਇਨ੍ਹਾਂ ਗ੍ਰਹਿਆਂ ਨੂੰ ਪਹਿਲਾਂ ਹੀ ਜਾਣਦੇ ਸਨ ਜਦਕਿ ਅਸਲੀਅਤ ਇਹ ਹੈ ਕਿ ਇਨ੍ਹਾਂ ਨਾਮ ਵਾਲਾ ਕੋਈ ਵੀ ਗ੍ਰਹਿ ਕਿਸੇ ਵੀ ਪ੍ਰਾਚੀਨ, ਇੱਥੋਂ ਤੱਕ ਕਿ ਕਿਸੇ ਮੱਧਕਾਲੀ ਗ੍ਰੰਥ ਵਿੱਚ ਵੀ ਨਹੀਂ ਮਿਲਦਾ। ਸਪਸ਼ਟ ਹੈ ਕਿ ਜੋਤਿਸ਼ ਲਈ ਇਹ ਗ੍ਰਹਿ ਅਗਿਆਤ ਹਨ। ਉਸ ਦੇ ਗਿਆਨ ਖ਼ੇਤਰ ਤੋਂ ਪਰ੍ਹੇ ਦੀ ਚੀਜ਼ ਹਨ।

**ਗ੍ਰਹਿਆਂ ਦਾ ਪ੍ਰਭਾਵ :** ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਕੀ ਕਿਸੇ ਬੰਦੇ ਦੇ ਜਨਮ ਦੇ ਸਮੇਂ ਦੇ ਗ੍ਰਹਿਆਂ ਦੀ ਸਥਿਤੀ ਜਾਂ ਗਤੀ ਦੇ ਅਨੁਸਾਰ ਉਸ ਦੇ ਜੀਵਨ ਤੇ ਉਨ੍ਹਾਂ ਦਾ ਪ੍ਰਭਾਵ ਪੈਂਦਾ ਹੈ। ਜੋਤਿਸ਼ ਅਨੁਸਾਰ: ਹਾਂ, ਪੈਂਦਾ ਹੈ ਪਰ ਜਦ ਜੋਤਿਸ਼ ਦੇ ਗ੍ਰਹਿ ਹੀ ਅਸਲੀ ਨਹੀਂ। ਉਨ੍ਹਾਂ ਵਿੱਚੋਂ 4 ਗ੍ਰਹਿ ਤਾਂ ਨਕਲੀ ਹਨ ਤਾਂ ਫਿਰ ਉਨ੍ਹਾਂ ਦੇ ਪ੍ਰਭਾਵ ਪੈਣ ਤੇ ਉਨ੍ਹਾਂ ਬਾਬਤ ਕੀਤੇ ਜਾਂਦੇ ਦਾਅਵੇ ਕਿਵੇਂ ਸੱਚ ਹੋ ਸਕਦੇ ਹਨ?

ਜਿਸ ਬੱਚੇ ਨੂੰ ਅਸੀਂ 2+2 ਦਾ ਜੋੜ 3 ਸਿਖਾਉਂਦੇ ਹਾਂ ਫਿਰ ਉਸ ਦਾ ਹਿਸਾਬ-ਕਿਤਾਬ ਕਿਵੇਂ ਠੀਕ ਹੋ ਸਕਦਾ ਹੈ?

ਵਿਗਿਆਨ ਸਾਨੂੰ ਦਸਦਾ ਹੈ ਕਿ ਜੇਕਰ ਗ੍ਰਹਿਆਂ ਦਾ ਪ੍ਰਭਾਵ ਪਵੇਗਾ ਤਾਂ ਉਹ ਸਮੂਹਕ ਰੂਪ ਵਿੱਚ ਹੀ ਪਵੇਗਾ ਨਾ ਕਿ ਕਿਸੇ ਦੇ ਜਨਮ ਦੇ ਸਮੇਂ ਦੇ ਗ੍ਰਹਿਆਂ ਦੀ ਗਤੀ ਜਾਂ ਸਥਿਤੀ ਦੇ ਅਨੁਸਾਰ। ਵੱਖ-ਵੱਖ ਬੰਦਿਆਂ ਤੇ ਵੱਖ-ਵੱਖ ਪਵੇਗਾ। ਜੋਤਿਸ਼ ਦੇ ਅਨੁਸਾਰ ਗ੍ਰਹਿ ਮੰਨੇ ਗਏ ਸੂਰਜ ਦੀ ਉਦਾਹਰਣ ਹੀ ਲੈ ਲਵੋ: ਕੀ ਉਸ ਦੀ ਧੁੱਪ ਉਸ ਬੰਦੇ ਨੂੰ ਜੂਨ ਦੇ ਮਹੀਨੇ ਵਿੱਚ

ਜਦੋਂ ਗਰਮ ਲੋਆਂ ਵਗ਼ ਰਹੀਆਂ ਹੋਣ, ਦੁਪਹਿਰ ਦੇ 12-1 ਵਜੇ ਠੰਡਕ ਪ੍ਰਦਾਨ ਕਰੇਗੀ, ਜਿਸ ਦੇ ਉਹ ਜੋਤਿਸ਼ ਅਨੁਸਾਰ ਅਨੁਕੂਲ ਹੋਵੇਗਾ? ਜਾਂ ਕੀ ਉਸ ਦੀ ਧੁੱਪ ਉਸ ਬੰਦੇ ਨੂੰ ਦਸੰਬਰ-ਜਨਵਰੀ ਦੇ ਮਹੀਨੇ ਵਿੱਚ ਗਰਮੀ ਨਾਲ ਪਸੀਨਾ ਲਿਆਵੇਗੀ, ਜਿਸ ਦੇ ਉਹ ਜੋਤਿਸ਼ ਅਨੁਸਾਰ ਵਿਪਰੀਤ ਹੋਵੇਗਾ। ਅਸੀਂ ਜਾਣਦੇ ਹਾਂ ਕਿ ਸੂਰਜ ਅਜਿਹਾ ਹਰਗਿਜ਼ ਨਹੀਂ ਕਰ ਸਕਦਾ ਕਿਉਂਕਿ ਉਸ ਦੀ ਗਰਮੀ, ਧੁੱਪ ਆਦਿ ਉਸ ਬੰਦੇ ਦੇ ਜਨਮ ਸਮੇਂ ਦੇ ਗ੍ਰਹਿਆਂ ਤੋਂ ਪ੍ਰਭਾਵਿਤ ਨਹੀਂ ਹੁੰਦੇ। ਉਹ ਸਭ ਕੁਝ ਨਿਰਪੱਖ ਤੇ ਉਦਾਸੀਨ ਚਲਦਾ ਹੈ। ਉਸ ਦਾ ਸਾਡੇ ਵਿਸ਼ਵਾਸਾਂ, ਅੰਧਵਿਸ਼ਵਾਸਾਂ ਜਾਂ ਜੋਤਿਸ਼ ਦੇ ਗ੍ਰੰਥਾਂ ਤੋਂ ਕੁਝ ਵੀ ਲੈਣਾ ਦੇਣਾ ਨਹੀਂ ਹੁੰਦਾ। ਕਿਸੇ ਵੀ ਪਾਂਡੇ, ਪੁਰੋਹਿਤ ਦੀ ਪ੍ਰਾਰਥਨਾ, ਕਿਸੇ ਜੋਤਿਸ਼ੀ ਜਾਂ ਜੋਤਿਸ਼ ਦੇ ਗ੍ਰੰਥ ਦੇ ਕਥਨ ਅਨੁਸਾਰ ਕੋਈ ਪਦਾਰਥ ਆਪਣਾ ਗੁਣ, ਸੁਭਾਅ ਆਦਿ ਕਦੇ ਨਹੀਂ ਬਦਲਦਾ। ਇਸੇ ਕਰਕੇ ਤਾਂ ਭਾ ਸਰਵੱਗ ਨੇ ਕਿਹਾ ਹੈ ਕਿ ਕਿਸੇ ਗ੍ਰੰਥ ਦੇ ਰਚਨਹਾਰੇ ਦੇ ਅਨੁਸਾਰ ਕੋਈ ਪਦਾਰਥ ਆਪਣਾ ਸੁਭਾਅ (Nature) ਨਹੀਂ ਬਦਲਿਆ ਕਰਦਾ। ਇਸੇ ਤੱਥ ਦੇ ਮੱਦੇ ਨਜ਼ਰ ਸ਼ੰਕਰਾਚਾਰੀਆ ਜਿਹੇ ਵਿਅਕਤੀ ਨੂੰ ਵੀ ਆਪਣੇ ਗੀਤਾ ਭਾਸ਼ ਵਿੱਚ ਇਹ ਕਹਿਣ ਲਈ ਮਜਬੂਰ ਹੋਣਾ ਪਿਆ ਹੈ ਕਿ ਜੇ 100 ਵੇਦ ਮੰਤਰ ਵੀ ਕਹਿਣ ਕਿ ਅੱਗ ਠੰਡੀ ਹੁੰਦੀ ਹੈ ਤੇ ਉਸ ਨਾਲ ਰੋਸ਼ਨੀ ਨਹੀਂ ਹੁੰਦੀ ਤਾਂ ਵੀ ਕੋਈ ਇਸ ਗੱਲ ਨੂੰ ਸਹੀ ਨਹੀਂ ਮੰਨੇਗਾ।

**ਧਰਤੀ: ਕੀ ਪੈਰਾਂ ਹੇਠ ਨਹੀਂ ਹੈ?**

ਜੋਤਿਸ਼ ਦੇ ਅਗਿਆਨ ਦੀ ਹੱਦ ਤਾਂ ਇਹ ਹੈ ਕਿ ਇਹ ਉਸ ਗ੍ਰਹਿ ਨੂੰ ਗ੍ਰਹਿਆਂ ਦੀ ਲਿਸਟ ਵਿੱਚ ਹੀ ਨਹੀਂ ਗਿਣਦਾ ਜਿਸ ਤੇ ਉਹ ਖ਼ੁਦ ਖੜ੍ਹਾ ਹੈ, ਜੋਤਿਸ਼ੀ ਖੜ੍ਹਾ ਹੈ ਤੇ ਉਹ ਬੰਦਾ ਖੜ੍ਹਾ ਹੈ, ਜਿਸ ਦੇ ਭਵਿੱਖ ਨੂੰ ਜਾਣਨ ਦੇ ਉਹ ਦਾਅਵੇ ਕਰਦਾ ਹੈ, ਮੇਰੀ ਮੁਰਾਦ ਧਰਤੀ ਤੋਂ ਹੈ। ਜੇਕਰ ਜੋਤਿਸ਼ੀਆਂ ਤੋਂ ਪੁੱਛੋ ਕਿ ਯੂਰੇਨਸ ਆਦਿ ਗ੍ਰਹਿਆਂ ਦੇ ਪ੍ਰਭਾਵ ਦੀ ਬਾਬਤ ਜੋਤਿਸ਼ ਕਿਵੇਂ ਹਿਸਾਬ ਲਗਾਉਂਦਾ ਹੈ, ਜਿਨ੍ਹਾਂ ਦੀ ਹੋਂਦ ਹੀ ਜੋਤਿਸ਼ੀਆਂ ਨੂੰ ਪਤਾ ਨਹੀਂ ਸੀ ਤਾਂ ਉਹ ਆਖ਼ਦੇ ਹਨ ਕਿ ਉਹ ਗ੍ਰਹਿ ਧਰਤੀ ਤੋਂ ਬਹੁਤ ਦੂਰ ਹਨ, ਇਸ ਕਰਕੇ ਉਨ੍ਹਾਂ ਦਾ ਪ੍ਰਭਾਵ ਬਹੁਤ ਘੱਟ ਪੈਂਦਾ ਹੈ, ਨਾਂਹ ਦੇ ਬਰਾਬਰ। ਇਸ ਕਰਕੇ ਉਨ੍ਹਾਂ ਨੂੰ ਇਹ ਛੱਡ ਦਿੰਦੇ ਹਨ। (ਜੋਤਿਸ਼ ਪ੍ਰਦੀਪ: ਪੰਨਾ 57)

ਸਾਡਾ ਕਹਿਣਾ ਹੈ ਕਿ ਜੇ ਦੂਰ ਵਾਲੇ ਗ੍ਰਹਿਆਂ ਦਾ ਪ੍ਰਭਾਵ ਘੱਟ ਪੈਂਦਾ ਹੈ ਤਾਂ ਸਭ ਤੋਂ ਨੇੜੇ ਦੇ ਗ੍ਰਹਿ ਦਾ ਪ੍ਰਭਾਵ ਤਾਂ ਸਭ ਤੋਂ ਜ਼ਿਆਦਾ ਪੈਣਾ ਚਾਹੀਦਾ ਹੈ। ਧਰਤੀ, ਗ੍ਰਹਿ ਉੱਪਰ ਤਾਂ ਬੰਦਾ ਰਹਿੰਦਾ ਹੈ, ਇਸ ਦਾ ਪ੍ਰਭਾਵ ਤਾਂ ਜੇ ਗ੍ਰਹਿਆਂ ਦਾ ਪ੍ਰਭਾਵ ਬੰਦੇ ਦੇ ਜਨਮ ਸਮੇਂ ਦੇ ਗ੍ਰਹਿਆਂ ਦੀ ਗਤੀ ਤੇ ਸਥਿਤੀ ਦੇ ਅਨੁਸਾਰ ਪੈਂਦਾ ਹੈ, ਸਭ ਤੋਂ ਵੱਧ ਪੈਣਾ ਚਾਹੀਦਾ ਹੈ, ਫਿਰ ਇਸ ਨੂੰ ਜੋਤਿਸ਼ ਨੇ ਛੱਡ ਕਿਉਂ ਦਿੱਤਾ? ਇਸ ਦਾ ਉੱਤਰ ਅੱਜ ਤੱਕ ਕੋਈ ਜੋਤਿਸ਼ੀ ਨਹੀਂ ਦੇ ਸਕਿਆ। ਦਰਅਸਲ ਛੱਡਿਆ ਜੋਤਿਸ਼ ਨੇ ਕਿਸੇ ਵੀ ਗ੍ਰਹਿ ਨੂੰ ਨਹੀਂ, ਨਾ ਯੂਰੇਨਸ ਨੂੰ, ਨਾ ਧਰਤੀ ਨੂੰ। ਉਸ ਨੂੰ ਪਤਾ ਹੀ ਨਹੀਂ ਸੀ, ਇਨ੍ਹਾਂ ਗ੍ਰਹਿਆਂ ਦੀ ਬਾਬਤ। ਜੋਤਿਸ਼ ਨੂੰ ਲਗਦਾ ਹੀ ਨਹੀਂ ਸੀ ਕਿ ਧਰਤੀ ਵੀ ਗ੍ਰਹਿ ਹੋ ਸਕਦੀ ਹੈ। ਇਸੇ ਅਗਿਆਨ ਦੇ ਆਲਮ ਵਿੱਚ ਉਹ ਧਰਤੀ ਗ੍ਰਹਿ ਨੂੰ ਜਾਣ ਹੀ ਨਹੀਂ ਸਕਿਆ। ਦੂਰ ਦੇ ਗ੍ਰਹਿਆਂ ਦੀ ਬਾਬਤ ਉਹ ਉਵੇਂ ਹੀ ਅਣਜਾਣ ਸੀ। ਸਮਾਧੀ ਲਾ ਕੇ ਪ੍ਰਾਪਤ ਕੀਤੇ ਗਏ ਅਖ਼ੌਤੀ 'ਦਿਵਯ ਗਿਆਨ' ਦੀ ਹਾਲਤ ਤਾਂ ਦੇਖੋ: ਨੇੜੇ ਦੇ ਗ੍ਰਹਿ ਨੂੰ ਇਸ ਕਰਕੇ ਨਹੀਂ ਜਾਣ ਸਕਿਆ ਕਿ ਉਹ ਨੇੜੇ ਹੈ ਤੇ ਦੂਰ ਦੇ ਗ੍ਰਹਿਆਂ ਨੂੰ ਇਸ ਕਰਕੇ ਨਹੀਂ ਜਾਣ ਸਕਿਆ ਕਿ ਉਹ ਦੂਰ ਹਨ। ਜੇ ਇਹ ਗਿਆਨ ਹੀ ਨਹੀਂ ਸਗੋਂ 'ਦਿਵਯ ਗਿਆਨ' ਹੈ ਤਾਂ ਅਗਿਆਨ ਕਿਸ ਨੂੰ ਕਹਿੰਦੇ ਹਨ?

ਜੋਤਿਸ਼ ਦੀ ਹਾਲਤ ਤਾਂ ਕਹਾਣੀ ਵਿਚਲੇ ਉਸ ਬੰਦੇ ਵਰਗੀ ਹੈ ਜੋ ਨਦੀ ਪਾਰ ਕਰਨ ਉਪਰੰਤ ਆਪਣੇ 12 ਬੰਦਿਆਂ ਦੇ ਜਥੇ ਨੂੰ ਜਦ ਗਿਣੇ ਤਾਂ 11 ਤੱਕ ਹੀ ਪਹੁੰਚੇ ਪਰ ਜਦ ਕੋਲੋਂ ਦੀ ਜਾਂਦੇ ਕਿਸੇ ਸਿਆਣੇ ਨੇ ਕੱਲੇ-ਕੱਲੇ ਦੇ ਜੁੱਤੀ ਮਾਰ ਕੇ ਗਿਣਿਆ ਤਾਂ ਉਹ 12 ਹੀ ਸਿੱਧ ਹੋਏ ਸਨ। ਜਿਵੇਂ ਕਹਾਣੀ ਵਿਚਲਾ ਬੰਦਾ ਆਪਣੇ ਆਪ ਨੂੰ ਨਹੀਂ ਸੀ ਗਿਣਦਾ ਉਸੇ ਤਰ੍ਹਾਂ ਜੋਤਿਸ਼ ਵੀ ਉਸ ਗ੍ਰਹਿ ਨੂੰ ਨਹੀਂ ਗਿਣਦਾ ਜਿਸ ਤੇ ਉਹ ਆਪ ਖੜ੍ਹਾ ਹੈ। ਕਹਾਣੀ ਵਾਲੇ ਤਰੀਕੇ ਨਾਲ ਹੀ ਸ਼ਾਇਦ ਇਸ ਨੂੰ ਇਸ ਗ੍ਰਹਿ ਬਾਬਤ ਚੰਗੀ ਤਰ੍ਹਾਂ ਪਤਾ ਲੱਗ ਸਕਦਾ ਹੈ।

**ਰਾਸ਼ੀਆਂ:**

**ਰੱਥ ਸੂਰਜ ਦਾ!**

ਜੋਤਿਸ਼ ਦਾ ਦੂਜਾ ਮੁੱਖ ਸਾਧਨ ਹੈ: ਰਾਸ਼ੀਆਂ। ਇਹ ਰਾਸ਼ੀਆਂ ਸਾਡੇ ਉਨ੍ਹਾਂ ਰਿਸ਼ੀਆਂ-ਮੁਨੀਆਂ ਦੀ ਦੇਣ ਨਹੀਂ ਹਨ, ਜਿਨ੍ਹਾਂ ਦੀ ਪ੍ਰਸ਼ੰਸਾ ਕਰਦਿਆਂ ਨਾ ਜੋਤਿਸ਼ੀ ਥਕਦੇ ਹਨ ਤੇ ਨਾ ਦੂਸਰੇ ਭੂਤਕਾਲਵਾਦੀ। ਇਹ ਤਾਂ ਯਵਨਾ ਭਾਵ ਯੂਨਾਨੀਆਂ ਤੋਂ ਉਧਾਰ ਲਈਆਂ ਗਈਆਂ ਚੀਜ਼ਾਂ ਹਨ। ਇਸ ਕਰਕੇ ਵਰਾਹਮਿਹਿਰ (1486ਈ:) ਨੇ ਸੰਸਕ੍ਰਿਤ ਵਿੱਚ ਰਚੇ ਆਪਣੇ ਗ੍ਰੰਥ 'ਬ੍ਰਹਦ ਜਾਤਕ' ਵਿੱਚ ਇਨ੍ਹਾਂ ਰਾਸ਼ੀਆਂ ਦੇ ਮੇਖ਼ ਆਦਿ ਨਾਂ ਨਹੀਂ ਲਿਖੇ ਸਗੋਂ ਕ੍ਰਿਅ, ਤਾਵੁਰੀ ਆਦਿ ਯੂਨਾਨੀ ਨਾਂ ਲਿਖੇ ਸਨ। ਇਸੇ ਕਰਕੇ ਸ਼ੰਕਰ ਬਾਲ ਕ੍ਰਿਸ਼ਨ ਦੀਕਸ਼ਿਤ ਨੇ ਆਪਣੇ ਗ੍ਰੰਥ ਭਾਰਤੀਯ ਜੋਤਿਸ਼ (ਪੰ.667) ਵਿੱਚ ਕਿਹਾ ਹੈ ਕਿ ਰਾਸ਼ੀਆਂ ਦੀ ਬਾਬਤ ਜਿਸ ਤਰ੍ਹਾਂ ਪੱਛਮ ਦੇ ਪੁਰਾਣਾਂ ਵਿੱਚ ਕਹਾਣੀਆਂ ਮਿਲਦੀਆਂ ਹਨ, ਸਾਡੇ ਭਾਰਤੀ ਪੁਰਾਣਾਂ ਵਿੱਚ ਨਹੀਂ ਮਿਲਦੀਆਂ। ਦੀਕਸ਼ਿਤ ਨੇ ਇਹ ਵੀ ਕਿਹਾ ਹੈ ਕਿ ਵਰਾਹਮਿਹਿਰ ਨੇ ਰਾਸ਼ੀਆਂ ਦੀ ਬਾਬਤ ਜੋ ਬਚਨ ਲਿਖੇ ਹਨ,



ਉਹ ਰਿਸ਼ੀਆਂ ਮੁਨੀਆਂ ਦੇ ਨਹੀਂ ਸਗੋਂ ਯੂਨਾਨੀਆਂ ਦੇ ਹਨ।

**ਰਾਸ਼ੀਆਂ ਕੀ ਹਨ?**

'ਜੋਤਿਸ਼ ਪ੍ਰਦੀਪ' ਗ੍ਰੰਥ ਦਾ ਕਹਿਣਾ ਹੈ ਕਿ ਅਸਮਾਨ ਵਿੱਚ ਸੂਰਜ ਜਿਸ ਰਾਹ ਤੇ ਚਲਦਾ ਹੋਇਆ ਵਿਖਾਈ ਦਿੰਦਾ ਹੈ, ਉਸ ਰਾਹ ਨੂੰ 'ਸੂਰਜ ਮਾਰਗ' ਜਾਂ ਕ੍ਰਾਂਤੀਵ੍ਰਿਤ ਕਹਿੰਦੇ ਹਨ। ਇਸ ਸੂਰਜ ਮਾਰਗ ਨੂੰ 12 ਹਿੱਸਿਆਂ ਵਿੱਚ ਵੰਡਿਆ ਜਾਂਦਾ ਹੈ। ਇਹ 12 ਹਿੱਸੇ ਹੀ 12 ਰਾਸ਼ੀਆਂ ਅਖ਼ਵਾਉਂਦੇ ਹਨ। ਇਸ ਗ੍ਰੰਥ ਦੇ ਲੇਖ਼ਕ ਨੇ ਹੁਸ਼ਿਆਰੀ ਵਰਤ ਕੇ ਇਹ ਤਾਂ ਕਹਿ ਦਿੱਤਾ ਕਿ 'ਜਿਸ ਰਾਹ ਤੇ ਸੂਰਜ ਚਲਦਾ ਹੋਇਆ ਦਿਖਾਈ ਦਿੰਦਾ ਹੈ' ਪਰ ਉਹ 'ਦਿਖਾਈ ਦਿੰਦਾ' ਕਹਿ ਕੇ ਵੀ ਜੋਤਿਸ਼ ਦੀ ਗ਼ੈਰ ਵਿਗਿਆਨਕ ਅਗਿਆਨਤਾ ਨੂੰ ਢਕ ਨਹੀਂ ਸਕਿਆ ਤੇ ਨਾ ਹੀ ਕੋਈ ਹੋਰ ਢਕ ਸਕਦਾ ਹੈ ਕਿਉਂਕਿ ਜੋਤਿਸ਼ ਦਾ ਸੂਰਜ ਚਲਦਾ ਹੈ, ਗ਼ਤੀ ਕਰਦਾ ਹੈ ਤੇ ਜੋਤਿਸ਼ ਵਿੱਚ ਦੂਜੇ ਪ੍ਰਾਚੀਨ ਗ੍ਰੰਥਾਂ ਦੀ ਤਰ੍ਹਾਂ ਧਰਤੀ ਨੂੰ ਖੜ੍ਹੀ ਅਤੇ ਗਤੀ ਨਾ ਕਰਨ ਵਾਲੀ ਮੰਨਿਆ ਗਿਆ ਹੈ। ਇਸੇ ਕਰਕੇ ਤਾਂ ਜੋਤਿਸ਼ ਦੇ ਗ੍ਰੰਥਾਂ ਵਿੱਚ ਅਤੇ ਸੰਸਕ੍ਰਿਤ ਦੇ ਹੋਰ ਗ੍ਰੰਥਾਂ ਵਿੱਚ ਧਰਤੀ ਲਈ 'ਅਚਲਾ' ਸ਼ਬਦ ਹੈ। ਜਿਸ ਦਾ ਸ਼ਾਬਦਿਕ ਅਰਥ ਹੀ 'ਨਾ ਚੱਲਣ ਵਾਲੀ' (ਅਚੱਲ) ਹੈ।

ਉਧਰ ਸੂਰਜ ਦੀ ਸ਼ਾਂਤੀ ਲਈ, ਉਸ ਦੀਆਂ ਖ਼ੁਸ਼ੀਆਂ ਹਾਸਲ ਕਰਨ ਲਈ ਜੋ ਮੰਤਰ ਜੋਤਿਸ਼ੀ ਉਪਾਅ ਦੇ ਤੌਰ ਤੇ ਜਪਣ ਲਈ ਦਸਦੇ ਹਨ, ਉਸ ਵਿੱਚ ਕਿਹਾ ਗਿਆ ਹੈ ਕਿ ਸੂਰਜ 7 ਘੋੜਿਆਂ ਵਾਲੇ ਰਥ ਤੇ ਸਵਾਰ ਹੈ। ਉਹ ਕਸ਼ਯਪ ਰਿਸ਼ੀ ਦਾ ਪੁੱਤਰ ਹੈ ਤੇ ਉਸ ਦੇ ਹੱਥ ਵਿੱਚ ਸਫ਼ੈਦ ਕਮਲ ਦਾ ਫ਼ੁੱਲ ਹੈ। ਧਿਆਨ ਰਹੇ, ਸੂਰਜ ਨੂੰ ਚਲਦਾ ਹੋਇਆ ਅਤੇ ਧਰਤੀ ਨੂੰ ਅਚਲਾ (ਸਥਿਰ, ਨਾ ਚੱਲਣ ਵਾਲੀ) ਮੰਨ ਕੇ ਗ੍ਰਹਿਆਂ ਦੀਆਂ ਗਤੀਆਂ ਸੰਭਵ ਹੀ ਨਹੀਂ ਹਨ ਤੇ ਨਾ ਹੀ ਉਨ੍ਹਾਂ ਦੀ ਵਿਆਖਿਆ ਕੀਤੀ ਜਾ ਸਕਦੀ ਹੈ ਪਰ ਜੋਤਿਸ਼ ਨੂੰ ਇਸ ਨਾਲ ਕੀ? ਉਹ ਜਿਵੇਂ ਬਾਕੀ ਮਾਮਲਿਆਂ ਵਿੱਚ ਅਗਿਆਨ ਨੂੰ ਗਿਆਨ ਬਣਾਈ ਫਿਰਦਾ ਹੈ, ਉਸੇ ਤਰ੍ਹਾਂ ਦਾ ਇਹ ਮਾਮਲਾ ਹੈ।

**ਸੰਗਰਾਂਦ ਕੀ ਹੈ?**

ਸੰਗਰਾਂਦ ਜਾਂ ਸੰਕ੍ਰਾਂਤੀ ਦਾ ਭਾਵ ਸੂਰਜ ਦਾ ਇਕ ਰਾਸ਼ੀ ਵਿੱਚੋਂ ਦੂਸਰੀ ਰਾਸ਼ੀ ਵਿੱਚ ਜਾਣਾ, ਭਾਵ ਸੰਕ੍ਰਮਣ ਕਰਨਾ ਹੈ। ਹੌਲੀ-ਹੌਲੀ ਇੱਕ ਥਾਂ ਤੋਂ ਦੂਜੀ ਥਾਂ ਤੇ ਜਾਣਾ। ਸੰਗਰਾਂਦ ਹਰ ਦੇਸੀ ਮਹੀਨੇ ਦੀ ਪਹਿਲੀ ਤਰੀਕ ਹੈ। ਸੂਰਜ ਦਾ ਇਕ ਰਾਸ਼ੀ ਵਿੱਚੋਂ ਦੂਜੀ ਰਾਸ਼ੀ ਵਿੱਚ ਜਾਣਾ ਮੁੜ ਇਸੇ ਗੱਲ ਦੀ ਪ੍ਰੋੜਤਾ ਕਰਦਾ ਹੈ ਕਿ ਜੋਤਿਸ਼ ਅਨੁਸਾਰ ਸੂਰਜ ਗਤੀ ਕਰਦਾ ਹੈ। ਉਸ ਵਿਚਾਰੇ ਨੂੰ ਇੱਕ ਰਾਸ਼ੀ 'ਚੋਂ ਦੂਜੀ ਰਾਸ਼ੀ ਤੱਕ ਜਾਣ ਵਿੱਚ ਇੱਕ ਮਹੀਨਾ ਲੱਗ ਜਾਂਦਾ ਹੈ। ਜਦੋਂ ਸੂਰਜ ਇੱਕ ਰਾਸ਼ੀ ਤੋਂ ਦੂਜੀ ਰਾਸ਼ੀ ਵਿੱਚ ਜਾਂਦਾ ਹੈ ਤਾਂ ਸੰਗਰਾਂਦ ਨੂੰ ਦਾਨ-ਪੁੰਨ, ਪੂਜਾ-ਪਾਠ ਆਦਿ ਕੀਤੇ ਜਾਂਦੇ ਹਨ। ਜੋਤਿਸ਼ ਪ੍ਰਦੀਪ ਗ੍ਰੰਥ ਦਾ ਕਹਿਣਾ ਹੈ ਕਿ ਅਜਿਹਾ ਇਸ ਲਈ ਕੀਤਾ ਜਾਂਦਾ ਹੈ ਕਿਉਂਕਿ ਸੰਗਰਾਂਦ ਇੱਕ 'ਮਨਹੂਸ ਦਿਨ' ਹੁੰਦਾ ਹੈ। ਇਹ ਗ੍ਰੰਥ ਮਕਰ ਸਕ੍ਰਾਂਤੀ ਦੀ ਦੀ ਚਰਚਾ ਕਰਦੇ ਹੋਏ ਕਹਿੰਦਾ ਹੈ ਕਿ ਮਕਰ ਸਕ੍ਰਾਂਤੀ ਇੱਕ ਮਨਹੂਸ ਦਿਨ ਹੁੰਦਾ ਹੈ, ਇਸੇ ਕਰਕੇ ਇਸ ਦਿਨ ਕੋਈ ਵੀ ਸ਼ੁਭ ਕੰਮ ਨਹੀਂ ਕਰਨਾ ਚਾਹੀਦਾ। ਕਾਰਣ? ਇਹ ਅੰਧ ਵਿਸ਼ਵਾਸ ਹੈ ਕਿ ਸੂਰਜ ਯਾਤਰਾ ਕਰਕੇ ਆਉਂਦਾ ਹੈ ਤੇ ਇੱਕ ਰਾਸ਼ੀ ਤੋਂ ਦੂਜੀ ਰਾਸ਼ੀ ਵਿੱਚ ਜਾਂਦਾ ਹੈ। ਇਸ ਲੰਮੀ ਯਾਤਰਾ ਕਰਕੇ ਉਸ 'ਚ ਕਈ ਦੋਸ਼ ਆ ਜਾਂਦੇ ਹਨ ਤੇ ਉਹ ਅਛੂਤ ਬਣ ਜਾਂਦਾ ਹੈ। ਫਿਰ ਉਸ ਦਿਨ ਪੂਜਾ ਪਾਠ ਕਰਕੇ, ਚੜ੍ਹਾਵਾ ਚੜ੍ਹਾ ਕੇ ਤੇ ਮੰਤਰ ਆਦਿ ਪੜ੍ਹ-ਸੁਣ ਕੇ ਉਸ ਨੂੰ 'ਪਵਿੱਤਰ' ਕੀਤਾ ਜਾਂਦਾ ਹੈ। ਜਿਵੇਂ ਕਿ ਕੁਝ ਦਹਾਕੇ ਪਹਿਲਾਂ ਬਾਹਰੋਂ ਘਰ ਪਰਤੇ ਛੋਟੇ ਬੱਚਿਆਂ ਨੂੰ ਪਾਣੀ ਦਾ ਛਿੱਟਾ ਮਾਰ ਕੇ ਪਹਿਲਾਂ ਸ਼ੁੱਧ ਕੀਤਾ ਜਾਂਦਾ ਸੀ ਤੇ ਫਿਰ ਉਨ੍ਹਾਂ ਨੂੰ ਘਰਾਂ 'ਚ ਪ੍ਰਵੇਸ਼ ਕਰਨ ਦੀ ਆਗਿਆ ਦਿੱਤੀ ਜਾਂਦੀ ਸੀ।

ਮਕਰ ਸਕ੍ਰਾਂਤੀ ਵਾਲੇ ਦਿਨ ਸੂਰਜ 'ਉੱਤਰਾਇਣ' ਹੁੰਦਾ ਹੈ। ਅਜਿਹਾ ਭਾਰਤੀ ਜੋਤਿਸ਼ ਦਾ ਕਹਿਣਾ ਹੈ। ਉਤਰਾਇਣ ਤੋਂ ਭਾਵ ਹੈ, ਸੂਰਜ ਦਾ ਉੱਤਰਦੀ ਤਰਫ਼ ਤੁਰਨਾ। ਇਸ ਤੋਂ ਉਲਟ ਦਕਸ਼ਿਣਾਆਇਨ ਹੁੰਦਾ ਹੈ ਜਦੋਂ ਸੂਰਜ ਦੱਖਣ ਦੀ ਤਰਫ਼ ਤੁਰਦਾ ਹੈ। ਜੋਤਿਸ਼ ਨੇ ਉਤਰਾਇਣ ਦੀ ਬਹੁਤ ਮਹਿਮਾ ਗਾਈ ਹੈ, ਜੋ ਹਿੰਦੂ ਧਰਮ ਗ੍ਰੰਥਾਂ ਵਿੱਚ ਵੀ ਸਵੀਕਾਰ ਕੀਤੀ ਗਈ ਹੈ। ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਹਿੰਦੂ ਧਰਮ ਵੀ ਤੇ ਜੋਤਿਸ਼ ਵੀ ਇਸ ਗ਼ੈਰ ਵਿਗਿਆਨਕ ਗੱਲ ਵਿੱਚ ਵਿਸ਼ਵਾਸ ਕਰਦੇ ਹਨ ਕਿ ਸੂਰਜ 6 ਮਹੀਨੇ ਉੱਤਰ ਵੱਲ ਨੂੰ ਗਤੀ ਕਰਦਾ ਹੈ ਤੇ 6 ਮਹੀਨੇ ਦੱਖਣ ਵੱਲ ਨੂੰ ਪਰ ਗਤੀ ਧਰਤੀ ਦੀ ਹੈ ਨਾ ਕਿ ਸੂਰਜ ਦੀ।

* 98555-30721

ਤੁਹਾਡੇ ਵਿੱਚੋਂ ਜਿਹੜੇ ਇਹ ਕਹਿੰਦੇ ਹਨ ਕਿ ਸਾਨੂੰ ਸਭ ਕੁਝ ਜਾਨਣਾ ਚਾਹੀਦਾ ਹੈ, ਉਹ ਠੀਕ ਹਨ। ਸਾਨੂੰ ਆਪਣੇ ਅੰਦਰ ਤਰਕ ਦੀ ਮਸ਼ਾਲ ਰੌਸ਼ਨ ਕਰਨੀ ਚਾਹੀਦੀ ਹੈ ਤਾਂ ਜੋ ਹਨੇਰੇ ਵਿੱਚ ਭਟਕ ਰਹੇ ਲੋਕ ਸਾਨੂੰ ਦੇਖ਼ ਸਕਣ, ਸਾਡੇ ਕੋਲ ਹਰ ਗੱਲ ਦਾ ਖ਼ਰਾ ਤੇ ਸੱਚਾ ਜਵਾਬ ਹੋਣਾ ਚਾਹੀਦਾ ਹੈ। ਸਾਨੂੰ ਸਾਰੇ ਸੱਚ ਤੇ ਝੂਠ ਦਾ ਪਤਾ ਹੋਣਾ ਚਾਹੀਦਾ ਹੈ।

*ਮੈਕਸਿਮ ਗੋਰਕੀ*

# ਮ੍ਰਿਤਕ ਸਰੀਰ ਤੇ ਖੋਜ ਕਾਰਜ



ਹਰਭਜਨ ਲੁਧਿਆਣਾ

ਤਰਕਸ਼ੀਲਤਾ ਦਾ ਅਰਥ ਕੋਈ ਵਿਚਾਰਧਾਰਾ ਨਹੀਂ। ਇਹ ਇੱਕ ਢੰਗ ਹੈ ਜੋ ਮਨੁੱਖੀ ਵਿਚਾਰਧਾਰਾ ਨੂੰ ਨਿਖਾਰਨ ਅਤੇ ਸੁਆਰਨ ਦਾ ਸਾਧਨ ਬਣਦਾ ਹੈ। ਤਰਕਸ਼ੀਲਤਾ ਦਾ ਆਧਾਰ ਦਲੀਲ ਹੈ ਜੋ ਅੱਜ ਵੀ ਸਹੀ ਢੰਗ ਨਾਲ ਵਿਗਿਆਨਕ ਵਿਚਾਰਧਾਰਾ ਨੂੰ ਸਥਾਪਤ ਕਰਨ ਦਾ ਸਾਧਨ ਬਣ ਰਹੀ ਹੈ ਅਤੇ ਬਣਦੀ ਰਹੇਗੀ। ਉੱਥੇ ਅਧਿਆਤਮਵਾਦੀ ਸੋਚ ਵੀ ਇਸ ਢੰਗ ਨੂੰ ਆਪਣੀਆਂ ਗੈਰ ਵਿਗਿਆਨਕ ਅਤੇ ਗੈਰ ਪ੍ਰਮਾਣਿਤ ਦਲੀਲਾਂ ਰਾਹੀਂ ਆਪਣੀ ਸਥਾਪਤੀ ਲਈ ਵਰਤਨ ਦੇ ਯਤਨ ਕਰ ਰਹੀ ਹੈ।

ਤਰਕਸ਼ੀਲਤਾ ਦਾ ਇਤਿਹਾਸ ਮਨੁੱਖੀ ਸੱਭਿਅਤਾ ਜਿੰਨ੍ਹਾਂ ਹੀ ਪੁਰਾਣਾ ਹੈ। ਅੱਜ ਦੁਨੀਆਂ ਭਰ ਦੇ ਮੁਲਕਾਂ ਅੰਦਰ ਲਾਗੂ ਸੰਸਕਾਰਾਂ ਅਤੇ ਕਾਨੂੰਨਾਂ ਨੂੰ ਲੋਕ ਲੋੜਾਂ ਅਤੇ ਵਿਗਿਆਨਕ ਸੋਚ ਅਨੁਸਾਰ ਬਣਾਉਣਾ ਤਰਕਸ਼ੀਲ ਸੋਚਣ ਢੰਗ ਰਾਹੀ ਹੀ ਸੰਭਵ ਸੀ ਅਤੇ ਹੈ। ਇਸੇ ਕਰਕੇ ਭਾਰਤ ਅੰਦਰ ਵੀ ਤਰਕਸ਼ੀਲਤਾ ਦਾ ਅਮਲ ਬਹੁਤ ਪੁਰਾਣਾ ਹੈ। ਪਰ ਬਹੁਤ ਵਾਰ ਹੋਏ ਵਿਚਾਰਧਾਰਕ ਵਿਕਾਸ ਨੂੰ ਭਾਰਤੀ ਸਮਾਜ ਅੰਦਰ ਅਧਿਆਤਮਵਾਦੀ ਵਿਕਾਸ ਵੱਲੋਂ ਢਾਹੇ ਜਾਣ ਕਰਕੇ ਖੋਜੀ ਬਿਰਤੀ ਦੀ ਥਾਂ ਗੁਲਾਮ ਅਤੇ ਪਿਛਲੱਗ ਬਿਰਤੀ ਸਾਡੇ ਸਮਾਜ ਵਿਚ ਵਧੇਰੇ ਭਾਰੂ ਹੈ। ਇਸੇ ਲੋੜ ਵਿਚੋਂ ਹੀ ਪੰਜਾਬ ਅੰਦਰ ਲੋਕਾਂ ਦਾ ਨਜ਼ਰੀਆ ਵਿਗਿਆਨਕ ਅਤੇ ਬਿਰਤੀ ਖੋਜੀ ਬਣਾਉਂਣ ਲਈ ਤਰਕਸ਼ੀਲ ਸੋਚਣ ਢੰਗ ਰਾਹੀ ਪ੍ਰਚਾਰ ਪ੍ਰਸਾਰ ਕਰਕੇ, ਪਿਛਲੇ 25 ਸਾਲਾਂ ਤੋਂ ਤਰਕਸ਼ੀਲ ਸੁਸਾਇਟੀ ਪੰਜਾਬ ਸਰਗਰਮ ਚੱਲੀ ਆ ਰਹੀ ਹੈ। ਆਪਣੇ ਇਸ ਅਰਸੇ ਵਿਚ ਵਿਗਿਆਨ ਤੋਂ ਪ੍ਰਭਾਵਿਤ ਹੋ ਕੇ ਆਏ ਨਵੇਂ ਵਿਚਾਰਾਂ ਨੂੰ ਪ੍ਰਚਾਰਨ ਅਤੇ ਸਥਾਪਿਤ ਕਰਨ, ਪੁਰਾਣੇ ਸੰਸਕਾਰਾਂ ਨੂੰ ਤੋੜਨ ਲਈ ਉਸ ਕੋਲ ਸਮਾਂ ਬਹੁਤ ਥੋੜ੍ਹਾ ਸੀ ਪਰ ਫਿਰ ਵੀ ਸੁਸਾਇਟੀ ਨੇ ਇਹਨਾਂ ਕੰਮਾਂ ਵਿਚ ਗਿਣਨਯੋਗ ਸਫਲਤਾ ਹਾਸਿਲ ਕੀਤੀ ਹੈ। ਪਰ ਨਵੀਆਂ ਤਕਨੀਕਾਂ ਅਤੇ ਇਨਫਰਮੇਸ਼ਨ ਟੈਕਨਾਲੋਜੀ ਦੀ ਵਰਤੋਂ ਕਰਕੇ ਵਿਲੱਖਣ ਤੇਜ਼ੀ ਪੈਦਾ ਕਰਨ ਦੀ ਲੋੜ ਹੈ। ਜਿਸ ਲਈ ਨੌਜਵਾਨਾਂ ਤੇ ਪ੍ਰਤੀਬੱਧ ਮਨ ਵਿਗਿਆਨਕ ਵਿਚਾਰਧਾਰਾ ਦੀ ਅਗਵਾਈ ਵਿਚ ਵੱਧ ਸਾਰਥਕ ਹੋ ਸਕਦੇ ਹਨ। ਆਪਣਾ ਪ੍ਰਭਾਵ ਵਧਾ ਕੇ ਅੰਧ ਵਿਸ਼ਵਾਸੀ ਲੋਕਾਂ ਨੂੰ ਚੈਲਿੰਜ ਕਰਨ, ਗੈਬੀ ਸ਼ਕਤੀਆਂ ਵੱਲੋਂ ਕੀਤੀਆਂ, ਸਮਝੀਆਂ ਜਾਂਦੀਆਂ ਗੈਰ ਵਿਗਿਆਨਕ ਘਟਨਾਵਾਂ ਨੂੰ ਨਜਿੱਠਣ ਅਤੇ ਉਹਨਾਂ ਦਾ ਪਰਦਾ ਫਾਸ਼ ਕਰਕੇ ਨੱਥ ਪਾਉਣ ਤੱਕ, ਮਨੋਰੋਗੀ ਲੋਕਾਂ ਨੂੰ ਇੱਕ ਹੱਦ ਤੱਕ ਪ੍ਰੇਰ ਕੇ ਅਤੇ ਸਾਧਾਂ ਦੇ ਸਾਏ ਵਿਚੋਂ ਕੱਢ ਕੇ ਡਾਕਟਰੀ ਇਲਾਜ ਵੱਲ ਪ੍ਰੇਰਿਤ ਕਰਨ, ਲਿਖਣ ਬੋਲਣ ਦੀ ਆਜ਼ਾਦੀ ਵਰਗੇ ਜਮਹੂਰੀ ਮਸਲਿਆਂ ਉੱਪਰ ਸਾਂਝੇ ਸੰਘਰਸ਼ ਲਾਮਬੱਧ ਕਰਨ ਆਦਿ ਅਨੇਕਾਂ ਗਿਣਨਯੋਗ ਪ੍ਰਾਪਤੀਆਂ ਹਨ। ਜੋ ਸਾਡੇ ਅੱਗ ਵਧਣ ਲਈ ਉਤਸ਼ਾਹ ਦਾ ਸੋਮਾ ਹਨ।

ਇਹਨਾਂ ਕਾਰਜਾਂ ਦਾ ਹੀ ਇੱਕ ਹਿੱਸਾ ਮ੍ਰਿਤਕ ਸਰੀਰਾਂ ਨੂੰ ਮੈਡੀਕਲ ਖੋਜ ਕਾਰਜਾਂ ਲਈ ਦੇਣ ਸੰਬੰਧੀ ਅਮਲ ਹੈ। ਇਸ ਕਾਰਜ ਨੂੰ ਅਸੀਂ ਲਹਿਰ ਦੇ ਤੌਰ 'ਤੇ ਮੁੱਢਲਾ ਸਹਾਰਾ ਕਿਉਂ ਦਿੱਤਾ? ਕਿਉਂਕਿ ਇਸ ਕਾਰਜ ਦੇ ਸਿਰੇ ਚੜ੍ਹਨ ਨਾਲ ਦੋ ਕਿਸਮ ਦੇ ਅਮਲ ਵਾਪਰਦੇ ਹਨ ਕਿ ਮਰਨ ਉਪਰੰਤ ਕੀਤੇ ਜਾਣ ਵਾਲੇ ਕਿਰਿਆ ਕ੍ਰਮ ਤੋਂ ਛੁਟਕਾਰਾ ਹੋ ਜਾਂਦਾ ਹੈ। ਆਮ ਲੋਕਾਂ ਨੂੰ ਇਹ ਮੌਕਾ ਹੀ ਨਹੀਂ ਮਿਲਦਾ ਕਿ ਉਹ ਮ੍ਰਿਤਕ ਸਰੀਰ ਨੂੰ ਘਰ ਤੋਂ ਸ਼ਮਸ਼ਾਨ ਤੱਕ ਲਿਜਾਣ ਲਈ, ਰੋਣ-ਧੋਣ, ਨਹਾ ਕੇ ਪਵਿੱਤਰ ਕਰਨ, ਘੜਾ ਭੰਨਣ, ਮੱਥਾ ਟੇਕਣ, ਮੂੰਹ ਨੂੰ ਘਿਓ ਲਾਉਣ ਅਤੇ ਸਵਰਗ 'ਚ ਦਾਖਲੇ ਲਈ ਵਾਰ-ਵਾਰ ਅਰਦਾਸਾਂ ਕਰਨ ਵਰਗੀਆਂ ਰੂੜੀਆਂ ਤੋਂ ਬਚ ਸਕਣ। ਗੈਰ-ਰਵਾਇਤੀ ਅਤੇ ਨਵੇਂ ਰੁਝਾਨ ਦੀ ਵਾਰਵਾਰਤਾ, ਲਾਈ-ਲੱਗ ਅਤੇ ਪਿਛਾਖੜੀ ਮਨਾਂ ਲਈ ਪ੍ਰੇਰਨਾ ਬਣੇਗੀ।

ਦੂਜਾ ਮਹੱਤਵਪੂਰਨ ਨੁਕਤਾ ਇਹ ਹੈ ਕਿ ਇਸ ਤਰ੍ਹਾਂ ਦੇ ਦੁੱਖਾਂ ਤੇ ਮੌਤ ਨੂੰ ਭਾਣਾ ਮੰਨ ਕੇ ਤੇ ਰੱਬ ਦੀ ਰਜਾ ਸਮਝ ਕੇ ਚੁੱਪ ਕਰ ਜਾਣਾ ਹੀ ਭਾਰੂ ਸੰਸਕਾਰ ਹੈ। ਵੇਲਾ ਵਿਹਾ ਚੁੱਕਾ ਇਹ ਵਿਚਾਰ ਗਰੀਬ ਅਤੇ ਦੁਖੀ ਲੋਕਾਂ ਨੂੰ ਜ਼ਿਆਦਾ ਰੁਆਉਂਣ, ਦੁੱਖ ਪਹੁੰਚਾਉਣ ਤੇ ਆਰਥਿਕ ਨੁਕਸਾਨ ਕਰਨ ਦਾ ਅਧਾਰ ਬਣਦਾ ਹੈ। ਇਹਨਾਂ ਸੰਸਕਾਰਾਂ ਤੇ ਧਾਰਮਿਕ ਸਮਾਗਮਾਂ ਨਾਲ ਮੌਤ ਤੇ ਦੁੱਖਾਂ ਦੇ ਅਸਲੀ ਕਾਰਨਾਂ ਨੂੰ ਛੁਪਾਇਆ ਜਾਂਦਾ ਹੈ। ਇਸ ਦੇ ਉਲਟ, ਸੋਗ ਸਮਾਗਮਾਂ ਵਿਚ, ਮੌਤ ਦੇ ਸਹੀ ਕਾਰਨਾਂ, ਜੀਵਨ ਦੇ ਮਨੋਰਥਾਂ ਦੇ ਚਰਚੇ ਨਾਲ ਲੋਕਾਂ 'ਚ ਜਾਗਰੂਕਤਾ ਆਉਂਦੀ ਹੈ ਅਤੇ ਦੁੱਖਾਂ ਦੇ ਕਾਰਨਾਂ ਵਿਰੁੱਧ ਸੰਘਰਸ਼ ਕਰਨ ਦੀ ਜਾਗ ਲੱਗਦੀ ਹੈ। ਭੋਗਾਂ 'ਤੇ ਪ੍ਰਚਾਰਕਾਂ ਵੱਲੋਂ ਅਗਲੇ ਪਿਛਲੇ ਜਨਮ ਦੀਆਂ ਪ੍ਰਚਾਰੀਆਂ ਜਾਂਦੀਆਂ ਮਿਥਾਹਾਸਕ ਘਟਨਾਵਾਂ ਦਾ ਪਰਦਾ ਫਾਸ਼ ਹੁੰਦਾ ਹੈ, ਖਰਚਾ ਬਚਦਾ ਹੈ। ਇਸ ਦੇ ਨਾਲ ਹੀ ਮ੍ਰਿਤਕਾਂ ਦੀਆਂ ਅੱਖਾਂ ਅਤੇ ਹੋਰ ਅੰਗ ਲੋੜਵੰਦਾਂ ਦੇ ਕੰਮ ਆਉਂਦੇ ਹਨ। ਇਸ ਲੋਕ-ਪੱਖੀ ਕਾਰਜ ਵਿਚ ਜਿੰਨੀ ਲੋਕਾਂ ਦੀ ਸ਼ਮੂਲੀਅਤ ਵਧੇਗੀ, ਤਰਕਸ਼ੀਲਾਂ ਦਾ ਪ੍ਰਭਾਵ ਤੇ ਘੇਰਾ



ਵਧਦਾ ਜਾਂਦਾ ਹੈ।

ਭਾਵੇਂ ਕਿ ਉਪਰੋਕਤ ਕਾਰਜ, ਸਿਹਤ ਵਿਭਾਗ ਅਤੇ ਉਸ ਨੂੰ ਚਲਾਉਣ ਵਾਲੀਆਂ ਸਰਕਾਰਾਂ ਦਾ ਬਣਦਾ ਹੈ, ਪਰ ਅੰਗਰੇਜ਼ਾਂ ਦੇ ਚਲੇ ਜਾਣ ਦੇ 60 ਸਾਲਾਂ ਬਾਅਦ ਵੀ ਸਾਡੀਆਂ ਸਰਕਾਰਾਂ ਡਾਕਟਰੀ ਨੂੰ ਲੋਕ ਸੇਵਾ ਦਾ ਅਦਾਰਾ ਨਹੀਂ ਬਣਾ ਸਕੀਆਂ। ਅਜਿਹੀ ਹਾਲਤ ਵਿੱਚ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਸੁਸਾਇਟੀ ਦੇ ਪ੍ਰਧਾਨ ਸ਼੍ਰੀ ਕ੍ਰਿਸ਼ਨ ਬਰਗਾੜੀ ਦਾ ਮ੍ਰਿਤਕ ਸਰੀਰ ਖੋਜ ਕਾਰਜਾਂ ਲਈ ਦੇ ਕੇ ਸ਼ੁਰੂ ਕੀਤੀ ਮੁਹਿੰਮ ਦੀ ਲੋੜ ਅਤੇ ਸਾਰਥਿਕਤਾ ਸਮਝਾਉਂਣਾ ਹੋਰ ਵੀ ਸਹਾਈ ਹੋਵੇਗਾ। ਇਸ ਹਾਲਤ 'ਚ ਸਾਨੂੰ ਸਰਕਾਰ ਦੇ ਲੋਕ ਵਿਰੋਧੀ ਨਿੱਜੀਕਰਨ ਦੇ ਫੈਸਲਿਆਂ ਦਾ ਸਾਰਥਿਕ ਤਾਕਤਾਂ ਨਾਲ ਰਲ ਕੇ ਵਿਰੋਧ ਕਰਨ ਅਤੇ ਆਪਣੀ ਮੁਹਿੰਮ 'ਚ ਲਗਾਤਾਰਤਾ ਅਤੇ ਇਕਸਾਰਤਾ ਲਿਆਉਣ ਵੱਲ ਵੱਧਦੇ ਰਹਿਣਾ ਚਾਹੀਦਾ ਹੈ।

ਤਰਕਸ਼ੀਲਾਂ ਵੱਲੋਂ ਸ਼ੁਰੂ ਕੀਤੀ ਇਹ ਮੁਹਿੰਮ ਹਾਲਤਾਂ ਦੀ ਲੋੜ ਅਤੇ ਲੋਕ ਹਿੱਤਾਂ ਦੇ ਅਨੁਸਾਰੀ ਹੈ। ਅਸੀਂ ਇਹ ਵੀ ਸਮਝਦੇ ਹਾਂ ਕਿ ਮ੍ਰਿਤਕ ਸਰੀਰਾਂ ਨੂੰ ਖਤਮ ਕਰਨ ਜਾਂ ਸਨਮਾਨ ਸਹਿਤ ਨਜਿੱਠਣ ਲਈ ਇਤਿਹਾਸ ਅੰਦਰ ਵੱਖ ਵੱਖ ਦੌਰਾ ਅਤੇ ਵੱਖ ਵੱਖ ਹਾਲਤਾਂ 'ਚ, ਜੰਗਲੀ ਜਾਨਵਰਾਂ ਵਾਂਗ ਆਪਣੇ ਸਾਥੀਆਂ ਨੂੰ ਕੁਦਰਤੀ ਢੰਗ ਨਾਲ ਨਜਿੱਠੇ ਜਾਣ ਲਈ ਛੱਡ ਦਿੱਤੇ ਜਾਣ ਤੋਂ ਲੈ ਕੇ, ਧਰਤੀ 'ਚ ਦੱਬਣ, ਪਾਣੀ 'ਚ ਵਹਾਉਂਣ ਅਤੇ ਅਗਨੀ ਨੂੰ ਭੇਟ ਕਰਨ ਤੱਕ ਅਨੇਕਾਂ ਢੰਗ ਅਪਣਾਏ ਜਾਂਦੇ ਰਹੇ ਹਨ। ਜੇ ਇਹਨਾਂ ਨੂੰ ਅਸੀਂ ਖੋਜੀ ਬਿਰਤੀ ਰਾਹੀਂ ਦੇਖਾਂਗੇ ਤਾਂ ਇਹ ਸਮੇਂ ਅਤੇ ਸਥਾਨ ਅਨੁਸਾਰ ਬਦਲੀਆਂ ਹਾਲਤਾਂ 'ਚ ਬਦਲ ਕੇ ਅਪਣਾਏ ਢੰਗ ਹਨ ਪਰ ਸਾਡਾ ਅੰਧ ਵਿਸ਼ਵਾਸੀ ਪੁਜਾਰੀ ਤਬਕਾ ਅਤੇ ਅਧਿਆਤਮਵਾਦੀ ਸੋਚ ਇਹਨਾਂ ਬਦਲਦੇ ਰਹੇ ਢੰਗਾਂ ਨੂੰ ਸਥਿਰ ਬਣਾ ਕੇ ਵੱਖ ਵੱਖ ਜਾਤਾਂ ਅਤੇ ਧਰਮਾਂ ਨਾਲ ਜੋੜਦੇ ਰਹਿੰਦੇ ਹਨ। ਜਿਸ ਰਾਹੀ ਲੋਕਾਂ ਅੰਦਰ ਡਰ ਪੈਦਾ ਕਰਕੇ ਪੂਜਾ ਪਾਠ ਰਾਹੀਂ ਆਪਣੀ ਲੁੱਟ ਨੂੰ ਸਥਾਈ ਬਣਾਉਂਦੇ ਹਨ। ਅੱਜ ਵੀ ਧਰਤੀ 'ਚ ਦਫ਼ਨਾਉਂਣ ਲਈ ਜਗ੍ਹਾ ਦੀ ਤੰਗੀ, ਪਾਣੀ 'ਚ ਵਹਾਉਂਣ ਨਾਲ ਪਾਣੀ ਦਾ ਪ੍ਰਦੂਸ਼ਣ, ਹਵਾ 'ਚ ਜਲਾਉਣ ਨਾਲ ਹਵਾ ਦਾ ਪ੍ਰਦੂਸ਼ਣ ਆਦਿ, ਢੰਗਾਂ ਨੂੰ ਚੱਲਦਾ ਰੱਖਣ 'ਚ ਮੁਸ਼ਕਲਾਂ ਦਿਖਾਈ ਦੇ ਰਹੀਆਂ ਹਨ। ਇਸ ਤੋਂ ਬਿਨਾ ਇਹਨਾਂ ਢੰਗਾਂ ਉੱਪਰ ਪੁਜਾਰੀ ਵਰਗ ਦੀ ਸਰਦਾਰੀ ਕਰਕੇ ਇਹ ਰਸਮਾਂ ਦਾ ਦਿਨੋ ਦਿਨ ਮਹਿੰਗੀਆਂ ਹੋਈ ਜਾਣਾ ਵੀ ਸਮਾਜ (ਖਾਸ ਕਰਕੇ ਗਰੀਬ ਲੋਕਾਂ) ਲਈ ਸਮੱਸਿਆ ਹੈ। ਇਸ ਲੋੜ ਦੀ ਪ੍ਰਾਪਤੀ ਲਈ ਤਰਕਸ਼ੀਲ ਲਗਾਤਾਰ ਅਤੇ ਹੌਲੀ-ਹੌਲੀ ਇਹਨਾਂ ਸੰਸਕਾਰਾਂ ਤੋਂ ਬਗਾਵਤ ਕਰਨ ਤੇ ਨਵੇਂ ਸਥਾਪਤ ਕਰਨ ਲਈ ਸਰਗਰਮ ਹਨ। ਸਾਡੇ ਸਮਾਜ 'ਚ ਜਦੋਂ ਵਾਰ-ਵਾਰ ਅਜਿਹਾ ਅਮਲ ਅਤੇ ਸੰਘਰਸ਼ ਵਾਪਰੇਗਾ ਤਾਂ ਲੋਕਾਂ ਲਈ ਸਿੱਖਿਆ-ਦਾਇਕ ਅਤੇ ਪ੍ਰੇਰਨਾ ਸ੍ਰੋਤ ਹੋਵੇਗਾ। ਲੋਕਾਂ ਦੀਆਂ ਆਦਤਾਂ ਨੂੰ ਬਦਲਣ ਰਾਹੀਂ ਸਮਾਜ ਦੇ ਸੰਸਕਾਰਾਂ ਨੂੰ ਬਦਲਕੇ ਸਮੇਂ ਅਤੇ ਹਾਲਤਾਂ ਦੇ ਅਨੁਸਾਰ ਬਣਾਇਆ ਜਾਵੇਗਾ। ਉਂਜ ਤਾਂ ਸਾਡੇ ਗਮੀ ਅਤੇ ਖੁਸ਼ੀ ਦੇ ਸੰਸਕਾਰ ਹਜ਼ਾਰ ਸਾਲ਼ ਪੁਰਾਣੇ ਹਨ। ਅੱਜ ਦੇ ਪੈਸੇ ਦੇ ਯੁੱਗ ਵਿਚ ਪੁਜਾਰੀ ਵਰਗ ਨੇ ਵੀ ਇਹਨਾਂ ਨੂੰ ਹੋਰ ਪੁੱਠਾ ਗੇੜ ਦਿੰਦਿਆਂ ਲੋਕ ਲੱਜਿਆ ਅਤੇ ਦਿਖਾਵੇ ਦਾ ਮੁਲੰਮਾ ਚੜ੍ਹਾ ਕੇ ਵੱਧ ਖਰਚੀਲਾ ਅਤੇ ਡਰਾਉਂਣਾ ਬਣਾ ਦਿੱਤਾ ਹੈ। ਜਿਸ ਦਾ ਅੱਜ ਇੱਕੋ ਹੱਲ ਹੈ। ਇਹਨਾਂ ਗੈਰ ਵਿਗਿਆਨਕ ਅਤੇ ਲੋਕ ਲੋੜਾਂ ਵਿਰੋਧੀ, ਰਸਮਾਂ ਅਤੇ ਸੰਸਕਾਰਾਂ ਤੋਂ ਬਗਾਵਤ ਜਾਂ ਬਗਾਵਤ ਵੱਲ ਵਧਣ ਦਾ ਅਮਲ। ਤਰਕਸ਼ੀਲਾਂ ਵੱਲੋਂ ਮ੍ਰਿਤਕ ਸਰੀਰ ਖੋਜ ਕਾਰਜਾਂ ਲਈ ਦੇਣ ਦਾ ਅਮਲ, ਵੇਲਾ ਵਿਹਾ ਚੁੱਕੇ ਸੰਸਕਾਰਾਂ ਤੋਂ ਬਗਾਵਤ ਦਾ ਅਮਲ ਹੀ ਹੈ। ਅੱਜ ਇਹ ਕਾਰਜ ਵਕਤੀ ਤੌਰ 'ਤੇ ਸਾਡਾ ਸਹਾਇਕ ਹੈ, ਪਰ ਸਮੇਂ ਅਨੁਸਾਰ ਇਹ ਬਦਲ ਵੀ ਸਕਦਾ ਹੈ।

ਇਸ ਬਾਰੇ ਲੁਧਿਆਣਾ ਯੂਨਿਟ ਦਾ ਤਜਰਬਾ ਵਰਨਣਯੋਗ ਹੈ। ਕੋਈ ਸਮਾਂ ਸੀ ਜਦੋਂ ਡੀ.ਐਮ.ਸੀ. ਹਸਪਤਾਲ ਲੁਧਿਆਣਾ ਦੇ ਐਟੋਨਮੀ ਵਿਭਾਗ ਵੱਲੋਂ, ਸੂਬਾ ਦਫ਼ਤਰ ਅਤੇ ਸਾਡੇ ਨਾਲ, ਸੰਪਰਕ ਕਰਕੇ ਮ੍ਰਿਤਕ ਸਰੀਰਾਂ ਦੀ ਮੰਗ ਕੀਤੀ ਗਈ ਸੀ। ਜਿਸਦੇ ਹੁੰਗਾਰੇ ਵਜੋਂ ਤਰਕਸ਼ੀਲਾਂ ਵੱਲੋਂ ਉਹਨਾਂ ਨੂੰ ਕਈ ਮ੍ਰਿਤਕ ਸਰੀਰ ਪਹੁੰਚਾਏ ਗਏ। ਜਿੰਨ੍ਹਾਂ ਦੇ ਸ਼ੋਕ ਸਮਾਗਮ ਉੱਪਰ ਪਹੁੰਚੇ ਹਸਪਤਾਲ ਦੇ ਨੁਮਾਇੰਦਾ ਡਾਕਟਰ ਵੱਲੋਂ ਇਹ ਜਬਾਨੀ ਵਿਸ਼ਵਾਸ ਦੁਆਇਆ ਸੀ ਕਿ ਹਸਪਤਾਲ ਨੂੰ ਮ੍ਰਿਤਕ ਸਰੀਰ ਦੇਣ ਵਾਲੇ ਵਿਅਕਤੀ ਦੇ ਪਰਿਵਾਰ ਮੈਂਬਰਾਂ ਵੱਲੋਂ ਹਸਪਤਾਲ ਵਿਚ ਇਲਾਜ ਕਰਾਉਂਣ ਉੱਪਰ 10% ਖਰਚੇ 'ਚ ਛੋਟ ਦਿੱਤੀ ਜਾਵੇਗੀ।

ਸਮਾਂ ਲੰਘਿਆ ਅਤੇ ਇਸੇ ਦੌਰਾਨ ਲੁਧਿਆਣਾ 'ਚ "ਨਿਊ ਹੋਮ" ਨਾਂ ਦੀ ਸੰਸਥਾ ਖੜੀ ਹੋਈ। ਜਿਸ ਵੱਲੋਂ ਮ੍ਰਿਤਕ ਸਰੀਰ ਦਾਨ ਕਰਨ ਲਈ, ਸੈਂਕੜੇ ਲੋਕਾਂ ਦੀਆਂ ਖਬਰਾਂ ਅਖਬਾਰਾਂ 'ਚ ਛਪਵਾਈਆਂ। ਸਾਡੀ ਜਾਣਕਾਰੀ ਅਨੁਸਾਰ ਸ਼ਾਇਦ ਦੋ ਕੁ ਮ੍ਰਿਤਕ ਸਰੀਰ ਹੀ ਇਹਨਾਂ ਦੀ ਪ੍ਰੇਰਨਾ ਨਾਲ ਹਸਪਤਾਲ ਪਹੁੰਚੇ। ਇੱਕ ਤਾਂ ਇਹ ਸੰਸਥਾ ਵੱਲੋਂ ਪ੍ਰਚਾਰੀ ਜਾ ਰਹੀ ਸਰੀਰ ਦੇਣ ਵਾਲਿਆਂ ਦੀ ਸੂਚੀ ਦੇ ਨਾਲ, ਅੰਧਵਿਸ਼ਵਾਸੀ ਸੰਸਕਾਰਾਂ ਵਿਰੁੱਧ ਪ੍ਰਚਾਰ ਮੁਹਿੰਮ ਦੀ ਘਾਟ ਹੈ ਦੂਸਰਾ ਸਾਡਾ ਤਜਰਬਾ ਦੱਸਦਾ ਹੈ ਕਿ ਕਿਸੇ ਵੱਲੋਂ ਮ੍ਰਿਤਕ ਸਰੀਰ ਦੇਣ ਲਈ ਐਲਾਨ ਕਰਨਾ ਹੋਰ

*ਬਾਕੀ ਸ.ਫ਼ਾ 33 'ਤੇ*

7 ਜੁਲਾਈ ਸੰਸਾਰ ਵਣਮਹਾਂਉਤਸਵ ਤੇ

# ਜੰਗਲ ਨਹੀਂ ਤਾਂ ਮਨੁੱਖ ਵੀ ਨਹੀਂ



ਵਿਜੇ ਬੰਬੇਲੀ

**ਰੁੱਖ ਗਾਇਬ ਹੋ ਗਏ ਤਾਂ ਮਨੁੱਖ ਵੀ ਖ਼ਤਮ ਹੋ ਜਾਵੇਗਾ। ਰੁੱਖਾਂ ਦੀ ਬੇਕਿਰਕ ਕਟਾਈ ਕਰਕੇ ਪਹਿਲਾਂ ਹੀ ਜੰਤੂਆਂ ਤੇ ਪੌਦਿਆਂ ਦੀਆਂ 66 ਹਜ਼ਾਰ ਜਾਤੀਆਂ ਨੂੰ ਖ਼ਤਰਾ ਪੈਦਾ ਹੋ ਗਿਆ ਹੈ। ਜਿਨ੍ਹਾਂ 'ਚੋਂ ਬਹੁਤੀਆਂ ਲੁਪਤ ਵੀ ਹੋ ਗਈਆਂ ਹਨ।**

ਜੰਗਲ ਜੀਵਨ ਦਾ ਆਧਾਰ ਹਨ। ਮਨੁੱਖੀ ਵਿਕਾਸ ਦੇ ਤਿੰਨ ਪੜਾਅ ਮੰਨੇ ਗਏ ਹਨ। ਜੰਗਲ ਪ੍ਰਧਾਨ ਸਭਿਅਤਾਵਾਂ ਦਾ ਦੌਰ, ਜੰਗਲ ਉੱਪਰ ਕਾਬੂ ਪਾ ਰਹੀਆਂ ਸਭਿਅਤਾਵਾਂ ਦਾ ਦੌਰ ਤੇ ਉਹ ਸਭਿਅਤਾਵਾਂ ਜਿਹੜੀਆਂ ਜੰਗਲ ਉੱਪਰ ਪੂਰੀ ਤਰ੍ਹਾਂ ਹਾਵੀ ਹੋ ਚੁੱਕੀਆਂ ਹਨ। ਜੰਗਲਾਂ ਦੀ ਸਮੁੱਚੀ ਕਾਇਨਾਤ ਤੇ ਮਨੁੱਖ ਨੂੰ ਦੇਣ ਬਾਰੇ ਹਰ ਕੋਈ ਡੂੰਘਾਈ 'ਚ ਨਹੀਂ ਜਾਣਦਾ। ਜੰਗਲਾਂ ਦੇ ਪ੍ਰਤੱਖ ਤੇ ਅਪ੍ਰਤੱਖ ਦੋ ਤਰ੍ਹਾਂ ਦੇ ਲਾਭ ਹਨ। ਪ੍ਰਤੱਖ ਲਾਭਾਂ ਬਾਰੇ ਅਸੀਂ ਹਾਬੜੀ ਚਾਲ ਤੁਰੇ ਹੋਏ ਹਾਂ ਜਦਕਿ ਅਪ੍ਰਤੱਖ ਲਾਭਾਂ ਬਾਰੇ ਅਸੀਂ ਜੰਗਲਾਂ ਦੇ ਰੁੱਸ ਜਾਣ ਉਪਰੰਤ ਵੀ ਸੋਚਣ ਲੱਗੇ ਹਾਂ। ਇਹ ਲਾਭ ਲੰਬੇ ਅਰਬੇ ਪਿੱਛੋਂ ਹੀ ਨਜ਼ਰ ਆਉਂਦੇ ਹਨ। ਅੱਜ ਦੇ ਪਦਾਰਥਵਾਦੀ ਮਨੁੱਖ ਨੇ ਜੰਗਲਾਂ ਦੇ ਪ੍ਰਤੱਖ ਲਾਭਾਂ ਨੂੰ ਪਹਿਲ ਦਿੰਦੇ ਹੋਏ ਅਸਿੱਧੇ ਲਾਭਾਂ ਨੂੰ ਅੱਖੋਂ ਪਰੋਖੇ ਕੀਤਾ ਹੋਇਆ ਹੈ। ਸਿੱਟੇ ਵਜੋਂ ਜੰਗਲਾਂ ਦਾ ਵਿਨਾਸ਼ ਲਗਾਤਾਰ ਜਾਰੀ ਹੈ। ਜੰਗਲ ਮਿੱਟੀ ਦੀ ਬਣਤਰ ਘੜਨ ਵਾਲੇ ਕਾਰਖ਼ਾਨੇ ਹਨ, ਇਹ ਜੀਵਾਂ ਲਈ ਆਕਸੀਜ਼ਨ ਤੇ ਖ਼ਾਧ ਪਦਾਰਥ ਦਿੰਦੇ ਹਨ। ਇਸੇ ਲਈ ਇਹ ਨਦੀਆਂ ਦੇ ਵੀ ਜਨਮਦਾਤੇ ਹਨ। ਜੰਗਲ, ਜਲ ਨੂੰ ਸਾਡੇ ਪੀਣ, ਵਰਤਣ ਤੇ ਸਿੰਚਾਈ ਲਈ ਇੱਕ ਰਾਖ਼ਵੇਂ ਭੰਡਾਰ ਵਾਂਗ ਆਪਣੀਆਂ ਜੜ੍ਹਾਂ ਰਾਹੀਂ ਸੰਭਾਲ ਲੈਂਦੇ ਹਨ। ਇਹ ਮਿੱਟੀ ਨੂੰ ਰੁੜ੍ਹਨ ਨਹੀਂ ਦਿੰਦੇ। ਔੜ ਤੇ ਹੜ੍ਹ ਦੋਹਾਂ ਹਾਲਤਾਂ ਵਿੱਚ ਇਹ ਮਨੁੱਖ ਲਈ ਵਰਦਾਨ ਬਣਦੇ ਹਨ।

ਜੰਗਲ ਵਿਨਾਸ਼: ਭਾਰਤ ਸਰਕਾਰ ਦੇ ਵਣ ਅੰਕੜਿਆਂ ਅਨੁਸਾਰ ਪਿਛਲੇ 30 ਸਾਲਾਂ 'ਚ 4.5 ਦਹਿ ਲੱਖ ਹੈਕਟਰ ਜੰਗਲੀ ਰਕਬਾ ਪੂਰੀ ਤਰ੍ਹਾਂ ਅਲੋਪ ਹੋ ਚੁੱਕਾ ਹੈ। ਹਰਿਆਲੀ ਪਰਤ ਭੂਰੀ ਤੇ ਨੰਗੀ ਮਿੱਟੀ ਨੂੰ ਥਾਂ ਦੇ ਰਹੀ ਹੈ। ਇਹੋ ਵਿਨਾਸ਼ ਪਰਬਤਾਂ ਦਾ ਮੁਹਾਂਦਰਾ ਬਦਲ ਰਿਹਾ ਹੈ। ਜੰਗਲਾਂ ਦੇ ਵਿਨਾਸ਼ ਕਾਰਣ ਹਰ ਸਾਲ ਹਜ਼ਾਰਾਂ ਟਨ ਮਿੱਟੀ ਦੀ ਉੱਪਰਲੀ ਪਰਤ ਰੁੜ੍ਹਦੀ ਜਾ ਰਹੀ ਹੈ ਜਿਸ ਦੇ ਚਲਦਿਆਂ ਦੇਸ਼ ਦੀ 7 ਫ਼ੀਸਦੀ ਵਾਹੀਯੋਗ ਭੂਮੀ ਵੀਰਾਨ ਹੋ ਚੁੱਕੀ ਹੈ ਤੇ 306 ਦਹਿ ਲੱਖ ਵਾਹੀਯੋਗ ਭੂਮੀ 'ਚੋਂ 145 ਮਿਲੀਅਨ ਹੈਕਟਰ ਭੌਂ ਖ਼ੋਰ ਦੀ ਮਾਰ ਹੇਠ ਆ ਚੁੱਕੀ ਹੈ, ਜਿਸ ਨਾਲ ਨਦੀਆਂ ਵਿਚਲੀ ਗਾਰ ਨੇ ਪ੍ਰਮੁੱਖ ਨਦੀਘਾਟੀ ਯੋਜਨਾਵਾਂ ਤੇ ਭੈੜਾ ਅਸਰ ਪਾਇਆ ਹੈ। ਜਿਵੇਂ-ਜਿਵੇਂ ਇਹ ਤਬਾਹੀ ਦੇ ਅੰਕੜੇ ਸਾਹਮਣੇ ਆ ਰਹੇ ਹਨ, ਖ਼ਤਰਾ ਹੋਰ ਵੀ ਵਧ ਰਿਹਾ ਹੈ।

ਅਮਰੀਕੀ ਵਿਗਿਆਨੀ ਡਾ. ਐੱਚ.ਐੱਸ. ਬੈਨਟ ਨੇ ਬਹੁਤ ਸਾਲ ਪਹਿਲਾਂ ਅਮਰੀਕੀ ਕਾਂਗਰਸ ਨੂੰ ਚਿਤਾਵਨੀ ਦਿੱਤੀ ਸੀ ਕਿ ਸਭਿਅਤਾ ਦੀ ਨੀਂਹ ਸਿਰਫ਼ 9 ਇੰਚ ਮੋਟੀ ਮਿੱਟੀ ਦੀ ਪਰਤ ਉੱਪਰ ਰੱਖੀ ਗਈ ਹੈ ਜਿਹੜੀ ਕਿ ਹੁਣ ਤੱਕ ਤਿੰਨ ਇੰਚ ਰੁੜ੍ਹ ਚੁੱਕੀ ਹੈ। ਨੀਹਾਂ ਖ਼ੁਰ ਰਹੀਆਂ ਹਨ ਕਿਉਂਕਿ ਅਸੀਂ ਆਧੁਨਿਕ ਖ਼ੇਤੀ ਕਰਕੇ ਜੰਗਲ ਗੁਆ ਲਏ ਹਨ। ਆਪਣੀ ਕੌਮ ਦੀ ਛੋਟੀ ਜਿਹੀ ਉਮਰ 'ਚ ਹੀ ਅਸੀਂ 282 ਦਹਿ ਲੱਖ ਏਕੜ ਭੂਮੀ ਗੁਆ ਚੁੱਕੇ ਹਾਂ। ਭੌਂ ਖ਼ੋਰ ਹੋਰ 775 ਦਹਿ ਲੱਖ ਏਕੜ ਵਿੱਚ ਕ੍ਰਿਆਸ਼ੀਲ ਹੈ। ਇਹ ਤਾਂ ਵੀਹਵੀਂ ਸਦੀ ਦੇ ਚੌਥੇ ਦਹਾਕੇ ਦੀਆਂ ਗੱਲਾਂ ਹਨ। ਸਾਡੇ ਆਪਣੇ ਦੇਸ਼ 'ਚ ਰੁੱਖ਼ਾ ਦੀ ਕਟਾਈ ਕਾਰਣ ਭੌਂ ਖ਼ੋਰ, ਜਲ ਸੰਕਟ, ਧੁੰਦ ਗੁਬਾਰ, ਰੁੱਤ ਵਿਗਾੜ ਸਮੇਤ ਭੌਂ ਜ਼ਰਖ਼ੇਸਤਾ ਵੀ ਘਟੀ ਹੈ।

ਮਾਹਿਰਾਂ ਦਾ ਕਹਿਣਾ ਹੈ ਕਿ ਰੁੱਖ਼ਾਂ ਦਾ ਰਕਬਾ ਘਟਣ ਕਰਕੇ ਜੰਗਲਾਂ ਵਿੱਚ ਅੱਗ ਲੱਗਣ ਦੀਆਂ ਘਟਨਾਵਾਂ ਘਾਤਕ ਹਨ, ਇਸ ਨਾਲ ਤਪਸ਼ ਹੋਰ ਵਧੇਗੀ। ਗਲੇਸ਼ੀਅਰ ਤੇਜ਼ੀ ਨਾਲ ਪਿਘਲਣ ਕਰਕੇ ਨਦੀਆਂ ਵਿੱਚ ਹੜ੍ਹ ਆਉਣਗੇ। ਨਦੀਆਂ ਸੁੱਕ ਜਾਣਗੀਆਂ। ਵਾਤਾਵਰਣ ਮਾਹਿਰਾਂ ਦਾ ਕਹਿਣਾ ਹੈ ਕਿ ਰੁੱਖਾਂ ਦੀ ਘਾਟ ਕਰਕੇ ਮਨੁੱਖੀ ਸਰੀਰ 'ਚ ਬਿਮਾਰੀਆਂ ਦਾ ਮੁਕਾਬਲਾ ਕਰਨ ਦੀ ਸਮਰਥਾ ਵੀ ਪ੍ਰਭਾਵਿਤ ਹੋਵੇਗੀ। ਪਹਿਲਾਂ ਹੀ ਬਹੁਤ ਦੇਰ ਹੋ ਚੁੱਕੀ ਹੈ, ਜੇਕਰ ਕੁਦਰਤ ਦਾ ਇਹ ਅੰਗ ਨਾ ਰਿਹਾ ਤਾਂ ਬੰਦਾ ਵੀ ਨਹੀਂ ਰਹੇਗਾ। ਜੰਗਲ ਕੁਦਰਤ ਦਾ ਸਿਰਮੌਰ ਅੰਗ ਹਨ। ਰੁੱਖ਼ ਗਾਇਬ ਹੋ ਗਏ ਤਾਂ ਮਨੁੱਖ ਵੀ ਖ਼ਤਮ ਹੋ ਜਾਵੇਗਾ। ਰੁੱਖਾਂ ਦੀ ਬੇਕਿਰਕ ਕਟਾਈ ਕਰਕੇ ਪਹਿਲਾਂ ਹੀ ਜੰਤੂਆਂ ਤੇ ਪੌਦਿਆਂ ਦੀਆਂ 66 ਹਜ਼ਾਰ ਜਾਤੀਆਂ ਨੂੰ ਖ਼ਤਰਾ ਪੈਦਾ ਹੋ ਗਿਆ ਹੈ। ਜਿਨ੍ਹਾਂ 'ਚੋਂ ਬਹੁਤੀਆਂ ਲੁਪਤ ਵੀ ਹੋ ਗਈਆਂ ਹਨ।

ਸ਼ਾਇਦ ਅਸੀਂ ਭੁੱਲ ਗਏ ਹਾਂ ਕਿ ਮਾਰੂਥਲਾਂ ਦੀ ਨਿੱਕੀ ਘਾਹ ਜਾਂ ਕੰਡਿਆਲੀ ਬਨਸਪਤੀ ਵੀ 179 ਤੋਂ 543ਮਿਲੀਗ੍ਰਾਮ ਤੱਕ ਨਮੀਂ ਇੱਕ ਦਿਨ 'ਚ ਛਡਦੀ ਹੈ ਜੋ ਮਾਰੂਥਲ ਦੀ ਖ਼ੁਸ਼ਕ ਹਵਾ ਨੂੰ ਸਿੱਲ੍ਹਾ ਕਰਨ 'ਚ ਮਹੱਤਵਪੂਰਨ ਰੋਲ ਅਦਾ ਕਰਦੀ ਹੈ। ਜੰਗਲਾਂ ਦਾ 1 ਵਰਗ ਕਿਲੋਮੀਟਰ ਰਕਬਾ 20 ਤੋਂ 50



ਹਜ਼ਾਰ ਘਣਮੀਟਰ ਪਾਣੀ ਆਪਣੀਆਂ ਜੜ੍ਹਾਂ ਵਿੱਚ ਸਾਡੇ ਲਈ ਸਮੋਈ ਰੱਖਦਾ ਹੈ। ਇਹ ਊਰਜਾ ਦੇ ਵੀ ਸ੍ਰੋਤ ਹਨ,ਜਿਨ੍ਹਾਂ ਤੋਂ ਸਾਨੂੰ ਅਥਾਹ ਭੋਜਨ ਮਿਲਦਾ ਹੈ। ਇੱਕ ਆਮ ਦਰਖ਼ਤ ਆਪਣੀ ਜ਼ਿੰਦਗੀ 'ਚ ਕਰੋੜਾਂ ਟਨ ਦੀ ਆਕਸੀਜ਼ਨ ਛੱਡਦਾ ਹੈ। 1 ਵਰਗ ਕਿਲੋਮੀਟਰ ਜੰਗਲ ਹਰ ਰੋਜ਼ 3.7 ਮੀਟ੍ਰਿਕ ਟਨ ਕਾਰਬਨ ਡਾਈਆਕਸਾਈਡ ਵਾਤਾਵਰਣ ਤੋਂ ਲੈ ਕੇ ਆਕਸੀਜਨ ਛੱਡ ਦਿੰਦਾ ਹੈ। ਇੱਕ ਮਨੁੱਖ ਨੂੰ 16 ਰੁੱਖ਼ਾਂ ਜਿੰਨੀ ਆਕਸੀਜਨ ਲੋੜੀਂਦੀ ਹੈ। ਇਹ ਸਾਡੀ ਜ਼ਿੰਦਗੀ ਹੈ। ਮਿੱਟੀ ਦੀਆਂ ਉਪਜਾਊ ਪਰਤਾਂ ਨੂੰ ਸਿਰਜਣ ਤੇ ਫਿਰ ਸੰਭਾਲਣ 'ਚ ਰੁੱਖਾਂ ਤੇ ਪੌਦਿਆਂ ਦਾ ਮਹੱਤਵਪੂਰਨ ਯੋਗਦਾਨ ਹੈ। ਵੀਰਾਨ ਤੇ ਰੁੱਖ਼ ਵਿਹੂਣੀ 1 ਏਕੜ ਭੂਮੀ ਹਰ ਵਰ੍ਹੇ 30 ਟਨ ਮਿੱਟੀ ਗੁਆ ਬਹਿੰਦੀ ਹੈ। ਮਾਨਸੂਨੀ ਹੜ੍ਹਾਂ ਕਾਰਣ ਇਹ ਖ਼ੋਰ ਹੋਰ ਵੀ ਵਧ ਜਾਂਦੀ ਹੈ ਤੇ ਮਿੱਟੀ ਦੇ ਉਪਜਾਊ ਤੱਕ ਘੁਲ ਕੇ ਰੋੜ੍ਹ ਦਾ ਹਿੱਸਾ ਬਣ ਜਾਂਦੇ ਹਨ। ਸਿਰਫ਼ ਬਨਸਪਤੀ ਦੀਆਂ ਜੜ੍ਹਾਂ ਹੀ ਜਾਲ ਬਣ ਕੇ ਸਾਡੀ ਮਿੱਟੀ ਨੂੰ ਬਚਾ ਸਕਦੀਆਂ ਹਨ। ਭਾਰਤ ਤੇ ਪਾਕਿਸਤਾਨ ਵਿਚਾਲੇ ਮਾਰੂਥਲ ਦੀ 2000 ਵਰ੍ਹੇ ਪੁਰਾਣੀ ਦਾਸਤਾਨ ਅਸਲ ਵਿੱਚ ਮਨੁੱਖ ਦੇ ਕੁਦਰਤ ਪ੍ਰਤੀ ਗ਼ਲਤ ਵਿਵਹਾਰ ਦੀ ਹੀ ਵਿਥਿਆ ਹੈ।

ਆਰਥਿਕ ਉੱਨਤੀ ਤੇ ਕੁਦਰਤ ਦੀ ਸੰਭਾਲ ਇੱਕ ਦੂਜੇ ਨਾਲ ਪ੍ਰਣਾਏ ਮੁੱਦੇ ਹਨ। ਵਾਤਾਵਰਣ ਦੇ ਮੁੱਦਿਆਂ ਨੂੰ ਲਾਂਭੇ ਰੱਖ ਕੇ ਆਰਥਿਕ ਯੋਜਨਾਵਾਂ ਘੜੀਆਂ ਤਾਂ ਜਾ ਸਕਦੀਆਂ ਹਨ ਪਰ ਲੋੜੀਂਦੇ ਸਿੱਟੇ ਨਹੀਂ ਦੇ ਸਕਦੀਆਂ, ਸਗੋਂ ਕਈ ਵਾਰ ਇਹ ਵਿਰੋਧੀ ਦਿਸ਼ਾ ਵੱਲ ਵੀ ਤੁਰ ਪੈਂਦੀਆਂ ਹਨ। ਸਮਾਂ ਹੈ ਕਿ ਅਸੀਂ ਆਪਣੀਆਂ ਵਿਕਾਸ ਯੋਜਨਾਵਾਂ ਦਾ ਮੁੜ ਮੁਲਾਂਕਣ ਕਰੀਏ। ਸਾਨੂੰ ਅਜਿਹੇ ਵਿਕਾਸ ਦੀ ਲੋੜ ਹੈ ਜਿਹੜਾ ਮਨੁੱਖ਼ਤਾ ਦੀਆਂ ਜਰੂਰਤਾਂ ਦੀ ਪੂਰਤੀ ਕਰਦਾ ਹੋਇਆ ਵੀ ਪੇਚੀਦਾ ਪਰ ਮਲੂਕ ਜਿਹੇ ਜੀਵੀ ਮੰਡਲ ਨੂੰ ਹੋਰ ਅਮੀਰ ਕਰੇ। ਇਸ ਦੀ ਸ਼ੁਰੂਆਤ ਰੁੱਖ਼ਾਂ ਤੋਂ ਹੀ ਕਰਨੀ ਪੈਂਦੀ ਹੈ ਕਿਉਂਕਿ ਇਨ੍ਹਾਂ ਰਾਹੀਂ ਹੀ ਪ੍ਰਿਥਵੀ ਸਾਹ ਲੈ ਰਹੀ ਹੈ।

---

*ਸਫ਼ਾ 31 ਦੀ ਬਾਕੀ...*

ਗੱਲ ਹੈ ਪਰ ਇਸ ਐਲਾਨ ਨੂੰ ਲਾਗੂ ਕਰਨਾ ਹੋਰ ਗੱਲ ਹੈ। ਇਸ ਭਾਵਨਾਤਮਕ ਮਸਲੇ ਸੰਬੰਧੀ ਬਾਕੀ ਪਰਿਵਾਰ ਦੀ ਮਰਜੀ ਹੀ ਚੱਲਦੀ ਹੈ। ਇਸੇ ਕਰਕੇ ਸਾਡੇ ਅਖਬਾਰੀ ਪ੍ਰਚਾਰ ਦੇ ਨਾਲ-ਨਾਲ ਇਸ ਅਮਲ ਦੀ ਅਹਿਮੀਅਤ ਦੇ ਪ੍ਰਚਾਰ ਦੀ ਬਹੁਤ ਜ਼ਰੂਰਤ ਹੈ। ਇਹ ਗੱਲ ਸਾਡੇ ਸਾਹਮਣੇ ਉੱਘੇ ਕਵੀਸ਼ਰ ਪਾਰਸ ਜੀ ਦੇ ਮ੍ਰਿਤਕ ਸਰੀਰ ਹਸਪਤਾਲ ਨੂੰ ਦੇਣ ਦੀ ਇੱਛਾ ਪੂਰੀ ਨਹੀਂ ਕੀਤੀ ਗਈ। 'ਨਿਊ ਹੋਮ' ਵੱਲੋਂ ਵੀ ਪ੍ਰਚਾਰ ਕੀਤੀ ਜਾ ਰਹੀ ਵਿਅਕਤੀਆਂ ਦੀ ਲਿਸਟ 'ਚ ਕਈ ਅਜਿਹੇ ਸਿਆਸੀ ਲੀਡਰ ਹਨ, ਜਿੰਨ੍ਹਾਂ ਦੀ ਕਹਿਣੀ ਤੇ ਕਰਨੀ ਵਿਚ ਆਮ ਕਰਕੇ ਹੀ ਫਰਕ ਹੁੰਦਾ ਹੈ।

ਹੁਣ ਡੀ.ਐਮ.ਸੀ. ਹਸਪਤਾਲ ਦੀ ਗੱਲ ਕਰਦੇ ਹਾਂ। ਹੋਇਆ ਇਉਂ, ਕਿ ਕਮਾਲਪੁਰੇ ਦੇ ਮ੍ਰਿਤਕ ਸਰੀਰ ਦੇਣ ਵਾਲੇ ਪਰਿਵਾਰ ਦਾ ਮੈਂਬਰ ਇਸੇ ਸਮੇਂ 'ਚ ਡੀ.ਐਮ.ਸੀ. ਹਸਪਤਾਲ 'ਚ ਇਲਾਜ ਲਈ ਭਰਤੀ ਹੋਇਆ। ਇਲਾਜ ਤੋਂ ਬਾਅਦ ਪਰਿਵਾਰ ਵੱਲੋਂ ਜਦੋਂ ਹਸਪਤਾਲ ਪ੍ਰਸ਼ਾਸ਼ਨ ਤੋਂ ਕਹੇ ਅਨੁਸਾਰ ਖਰਚੇ 'ਚ 10% ਛੋਟ ਦੀ ਮੰਗ ਕੀਤੀ ਤਾਂ ਹਸਪਤਾਲ ਦੇ ਪ੍ਰਸ਼ਾਸ਼ਕਾਂ ਵੱਲੋਂ ਨਿੰਦਣਯੋਗ ਅਤੇ ਭਾਵਨਾਤਮਕ ਤੌਰ 'ਤੇ ਗਲਤ ਸ਼ਬਦਾਵਲੀ ਵਰਤ ਕੇ, ਖਰਚੇ 'ਚ ਛੋਟ ਦੇਣ ਤੋਂ ਜਵਾਬ ਦੇ ਦਿੱਤਾ। ਇਹ ਤਾਂ ਸੰਬੰਧਿਤ ਪਰਿਵਾਰ ਅਤੇ ਖਾਸ ਕਰਕੇ ਪਰਿਵਾਰ ਦੇ ਮੈਂਬਰ ਮਾਸਟਰ ਭਜਨ ਜੀ ਦੀ ਸਿਆਣਪ ਕਰਕੇ ਮਸਲਾ ਨਜਿੱਠਿਆ ਗਿਆ। ਪਰ ਡੀ. ਐਮ. ਸੀ. ਹਸਪਤਾਲ ਦਾ ਕੁੱਲ ਮਿਲਾ ਕੇ ਰਵੱਈਆ ਮੌਕਾ ਤਾੜੂ ਅਤੇ ਨਿੰਦਣਯੋਗ ਹੀ ਰਿਹਾ। ਜਿਸ ਤੋਂ ਤਰਕਸ਼ੀਲਾਂ ਨੂੰ ਹਮੇਸ਼ਾ ਚੌਕੰਨੇ ਰਹਿਣ ਦੀ ਜਰੂਰਤ ਹੈ।

ਅੱਜ ਚਾਹੇ ਮ੍ਰਿਤਕ ਸਰੀਰ ਹਸਪਤਾਲਾਂ ਨੂੰ ਦੇਣ ਦੇ ਬਹੁਤ ਮੌਕੇ ਪਏ ਹਨ। ਪਰ ਭੁੱਚੋ ਮੰਡੀ ਦੇ ਛੋਟੇ ਆਦਰਸ਼ ਹਸਪਤਾਲ ਦੀ ਸਮਰੱਥਾ ਪੂਰੀ ਹੋਣ ਵਾਂਗ, ਲਹਿਰ ਦੇ ਵਿਸ਼ਾਲ ਹੋਣ ਉੱਪਰ, ਸਾਨੂੰ ਮ੍ਰਿਤਕ ਸਰੀਰਾਂ ਨੂੰ ਸਨਮਾਨਯੋਗ ਢੰਗ ਨਾਲ ਨਜਿੱਠੇ ਜਾਣ ਲਈ, ਹੋਰ ਢੰਗ ਖੋਜਣ ਦੀ ਲੋੜ ਹਮੇਸ਼ਾ ਰਹੇਗੀ। ਅੱਜ ਸਾਡੇ ਸਾਹਮਣੇ ਬਿਜਲੀ ਨਾਲ ਜਲਾਉਂਣ ਜਾਂ ਫਿਰ ਬਿਨਾਂ ਅੰਧ ਵਿਸ਼ਵਾਸਾਂ ਤੋਂ ਪੁਰਾਣੇ ਢੰਗਾਂ ਰਾਹੀਂ ਸੰਸਕਾਰ ਕਰਨ ਅਤੇ ਧਾਰਮਿਕ ਰਸਮਾਂ ਤੋਂ ਬਿਨਾਂ ਅੰਤਿਮ ਸ਼ੋਕ ਸਮਾਗਮ ਕਰਨ ਵਰਗੇ ਸੰਕਲਪ ਹਨ। ਇਸ ਤੋਂ ਬਿਨਾਂ ਕੁਝ ਸਾਥੀਆਂ ਵੱਲੋਂ ਅੰਤਮ ਸੰਸਕਾਰ ਕਰਕੇ, ਅਸਥੀਆਂ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਸਥਾਨ, ਸਤਲੁਜ ਦਰਿਆ ਵਿਚ ਰੋੜ੍ਹਨ ਦਾ ਅਮਲ ਵੀ ਚਲਾਇਆ ਗਿਆ ਹੈ ਪਰ ਇਹ ਅਮਲ, ਕਿ ਕੀ ਅਸਥੀਆਂ ਚੁਗੀਆਂ ਜਾਣ ਜਾਂ ਨਾ ਵਰਗੇ ਸੁਆਲਾਂ ਕਰਕੇ ਹੋਰ ਚਰਚਾ ਦੀ ਮੰਗ ਕਰਦਾ ਹੈ। ਅੱਜ ਇਹ ਲਹਿਰ ਪ੍ਰਚਾਰ ਅਤੇ ਸਥਾਪਤ ਹੋਣ ਦੇ ਮੁੱਢਲੇ ਅਮਲ 'ਚੋਂ ਗੁਜ਼ਰ ਰਹੀ ਹੈ। ਇਸ ਲਈ ਜਿੱਥੇ ਹਾਲਤਾਂ ਬਣ ਸਕਦੀਆਂ ਹਨ ਉੱਥੇ ਆਪਣੀ ਕੰਮਜੋਰੀ ਰਾਹੀਂ ਟਾਲਾ ਨਹੀਂ ਵੱਟਣਾ ਚਾਹੀਦਾ ਕਿਉਂਕਿ ਪ੍ਰਚਾਰ ਦੇ ਨਾਲ ਅਮਲ ਵੀ ਜਰੂਰੀ ਹੈ। ਜਿੰਨ੍ਹਾਂ ਹਾਲਤਾਂ ਵਿੱਚ ਇਹ ਲਾਗੂ ਨਹੀਂ ਹੋ ਸਕਦਾ ਉੱਥੇ ਸਾਨੂੰ ਨਿਰਾਸ਼ ਹੋਣ ਦੀ ਥਾਂ ਇਸ ਦਿਸ਼ਾ ਵਿਚ ਵੱਧ ਤੋਂ ਵੱਧ ਪੇਸ਼ਕਦਮੀ ਦੀ ਲੋੜ ਹੈ। ਸਾਡੇ ਇਸ ਅਮਲ ਦੀ ਕਾਮਯਾਬੀ ਸਾਡੇ ਮੁਲਕ ਦੀ ਮੁਕੰਮਲ ਇਨਕਲਾਬੀ ਤਬਦੀਲੀ ਦੇ ਅੱਗੇ ਵਧਦੇ ਅਮਲ ਨਾਲ ਜੁੜੀ ਹੋਈ ਹੈ।



**ਕੀ ਸੂਰਜ ਗ੍ਰਹਿਣ ਸਮੇਂ ਕੁਝ ਖ਼ਾਸ ਕਿਸਮ ਦੀਆਂ ਕਿਰਨਾਂ ਨਿਕਲਦੀਆਂ ਹਨ, ਜੋ ਸਿਹਤ ਲਈ ਹਾਨੀਕਾਰਕ ਹੋਣ।**

**ਹਰਪ੍ਰੀਤ ਸਿੰਘ ਬਲੌਂਗੀ**

➢ ਪੜ੍ਹੇ-ਲਿਖੇ ਵਰਗ ਦਾ ਇੱਕ ਵੱਡਾ ਹਿੱਸਾ ਇਹ ਸਮਝਦਾ ਹੈ ਕਿ ਸੂਰਜ ਗ੍ਰਹਿਣ ਸਮੇਂ ਨਿਕਲਦੀਆਂ ਖ਼ਾਸ ਕਿਰਨਾਂ ਸਿਹਤ ਲਈ ਹਾਨੀਕਾਰਕ ਹੁੰਦੀਆਂ ਹਨ, ਇਸ ਦੇ ਨਾਲ ਜੁੜਦਾ ਇਹ ਸੁਆਲ ਵੀ ਲੋਕਾਂ ਵੱਲੋਂ ਅਕਸਰ ਉਠਾਇਆ ਜਾਂਦਾ ਹੈ ਕਿ ਸੂਰਜ ਗ੍ਰਹਿਣ ਦੇਖਣ ਨਾਲ ਅੱਖਾਂ ਨੂੰ ਨੁਕਸਾਨ ਕਿਉਂ ਹੁੰਦਾ ਹੈ। ਦਰਅਸਲ ਸੂਰਜ 'ਤੋਂ ਹਰ ਸਮੇਂ ਇੱਕੋ ਜਿਹੀਆਂ ਕਿਰਨਾਂ ਹੀ ਨਿਕਲਦੀਆਂ ਹਨ। ਇਨ੍ਹਾਂ ਕਿਰਨਾਂ ਦਾ 40 ਪ੍ਰਤੀਸ਼ਤ ਹਿੱਸਾ ਦਿਸਣਯੋਗ, 50 ਪ੍ਰਤੀਸ਼ਤ ਦੇ ਕਰੀਬ Infrared ਤੇ ਕੋਈ 10 ਪ੍ਰਤੀਸ਼ਤ ਹਿੱਸਾ ਪਰਾਬੈਂਗਣੀ ਕਿਰਨਾਂ ਦਾ ਹੁੰਦਾ ਹੈ। ਭਾਵੇਂ ਕਿਰਨਾਂ ਦਾ ਦਿਸਣਯੋਗ ਹਿੱਸਾ ਵੀ ਅੱਖਾਂ ਨੂੰ ਨੁਕਸਾਨ ਪਹੁੰਚਾਉਣ ਲਈ ਕਾਫ਼ੀ ਹੁੰਦਾ ਹੈ ਪਰ ਪਰਾਬੈਂਗਣੀ ਤੇ Infrared ਕਿਰਨਾਂ ਅੱਖਾਂ ਲਈ ਸਭ ਤੋਂ ਖ਼ਤਰਨਾਕ ਹੁੰਦੀਆਂ ਹਨ। ਆਮ ਦਿਨ ਹੋਵੇ ਚਾਹੇ ਸੂਰਜ ਗ੍ਰਹਿਣ ਵਾਲਾ ਦਿਨ ਸੂਰਜੀ ਕਿਰਨਾਂ ਇੱਕੋ ਜਿੰਨੀਆਂ ਹੀ ਖ਼ਤਰਨਾਕ ਹੁੰਦੀਆਂ ਹਨ। ਸੂਰਜ ਗ੍ਰਹਿਣ ਲੱਗਣ ਨਾਲ ਕੋਈ ਖ਼ਾਸ ਕਿਰਨਾਂ ਨਹੀਂ ਨਿਕਲਦੀਆਂ।

ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਆਮ ਦਿਨ 'ਚ ਸੂਰਜ ਵੱਲ ਦੇਖਣਾ ਹਾਨੀਕਾਰਕ ਨਹੀਂ ਹੁੰਦਾ। ਅਸਲ ਵਿੱਚ ਚੰਦਰਮਾਂ ਦੇ ਸੂਰਜ ਤੇ ਧਰਤੀ ਵਿਚਕਾਰ ਰੁਕਾਵਟ ਪਾਉਣ ਕਰਕੇ ਸੂਰਜੀ ਕਿਰਨਾਂ ਦੀ ਤੀਬਰਤਾ ਸਗੋਂ ਘਟ ਜਾਂਦੀ ਹੈ। ਇਸ ਘਟੀ ਹੋਈ ਰੌਸ਼ਨੀ ਕਾਰਣ ਅਸੀਂ ਸੂਰਜ ਵੱਲ ਵੱਧ ਦੇਰ ਲਈ ਵੇਖ ਸਕਦੇ ਹਾਂ ਜਦੋਂਕਿ ਆਮ ਦਿਨਾਂ ਵਿੱਚ ਸੂਰਜ ਦੇ ਤੇਜ਼ ਪ੍ਰਕਾਸ਼ ਅੱਗੇ ਸਾਡੀਆਂ ਅੱਖਾਂ ਦੀਆਂ ਪੁਤਲੀਆਂ ਆਪਣੇ ਆਪ ਬੰਦ ਹੋ ਜਾਂਦੀਆਂ ਹਨ। ਸੂਰਜ ਗ੍ਰਹਿਣ ਸਮੇਂ ਘਟੀ ਹੋਈ ਰੌਸ਼ਨੀ ਵੀ ਅੱਖਾਂ ਨੂੰ ਨੁਕਸਾਨ ਪਹੁੰਚਾਉਣ ਲਈ ਕਾਫ਼ੀ ਹੁੰਦੀ ਹੈ। ਅੱਖ ਦੇ ਰੈਟੀਨਾਂ ਤੇ ਕੇਂਦ੍ਰਿਤ ਰੌਸ਼ਨੀ, ਤਾਪ ਊਰਜਾ ਵਿੱਚ ਬਦਲ ਕੇ ਰੈਟੀਨਾ ਦਾ ਨੁਕਸਾਨ ਕਰਦੀ ਹੈ ਤੇ ਆਦਮੀ ਅੰਨ੍ਹਾ ਵੀ ਹੋ ਸਕਦਾ ਹੈ। ਵੈਲਡਿੰਗ ਕਰਦੇ ਸਮੇਂ ਨਿਕਲਦੀ ਤੇਜ਼ ਰੌਸ਼ਨੀ ਜੇਕਰ ਅੰਨ੍ਹਾ ਕਰ ਸਕਦੀ ਹੈ ਤਾਂ ਸੂਰਜ ਦੀ ਰੌਸ਼ਨੀ ਤਾਂ ਉਸ ਤੋਂ ਕਈ ਗੁਣਾਂ ਵੱਧ ਊਰਜਾ ਰੱਖਦੀ ਹੈ। ਸੂਰਜ ਗ੍ਰਹਿਣ ਦੇਖਣ ਬਾਰੇ ਠੀਕ ਜਾਣਕਾਰੀ ਨਾ ਹੋਣ ਕਰਕੇ ਹੀ ਗ੍ਰਹਿਣ ਤੋਂ ਬਾਅਦ ਅੱਖਾਂ ਦੇ ਹਸਪਤਾਲਾਂ 'ਚ ਮਰੀਜ਼ਾਂ ਦੀ ਗਿਣਤੀ ਵਧ ਜਾਂਦੀ ਹੈ। ਡਾਕਟਰੀ ਭਾਸ਼ਾ 'ਚ ਇਨ੍ਹਾਂ ਮਰੀਜ਼ਾਂ 'ਚੋਂ ਬਹੁਤੇ Eclipse Blindness ਦਾ ਸ਼ਿਕਾਰ ਹੁੰਦੇ ਹਨ। ਸੂਰਜ ਗ੍ਰਹਿਣ ਨੂੰ ਦੇਖਣ ਦੇ ਤਰੀਕਿਆਂ ਬਾਰੇ ਵੀ ਲੋਕਾਂ ਵਿੱਚ ਕਈ ਤਰ੍ਹਾਂ ਦੇ ਵਿਚਾਰ ਤੇ ਭੁਲੇਖੇ ਪਾਏ ਜਾਂਦੇ ਹਨ। ਕਈ ਲੋਕ ਸਮਝਦੇ ਹਨ ਕਿ ਸੂਰਜ ਗ੍ਰਹਿਣ, ਪਾਣੀ ਵਿੱਚੋਂ ਦੇਖ ਲੈਣਾ ਚਾਹੀਦਾ ਹੈ ਪਰ ਉਸ ਸਮੇਂ ਪਾਣੀ ਦੇ ਟੱਬ ਤੋਂ ਦੂਰ ਰਹਿਣਾ ਚਾਹੀਦਾ ਹੈ। ਕਈਆਂ ਦਾ ਵਿਚਾਰ ਹੈ ਕਿ ਗੰਧਲੇ ਜਾਂ ਰੰਗਦਾਰ ਪਾਣੀ 'ਚੋਂ ਸੂਰਜ ਗ੍ਰਹਿਣ ਦੇਖਣਾ ਚਾਹੀਦਾ ਹੈ। ਕਈ ਲੋਕ ਕੈਮਰੇ ਦੀ ਰੀਲ, ਫ਼ੋਟੋ ਦੇ ਨੈਗਟਿਵ ਤੇ ਪੋਲੀਥੀਨ 'ਚੋਂ ਗ੍ਰਹਿਣ ਦੇਖਣ ਨੂੰ ਸੁਰੱਖਿਅਤ ਸਮਝਦੇ ਹਨ ਪਰ ਇਨ੍ਹਾਂ 'ਚੋਂ ਕੋਈ ਵੀ ਤਰੀਕਾ ਸੁਰੱਖਿਅਤ ਨਹੀਂ ਹੁੰਦਾ। ਅਜਿਹੀ ਅਧੂਰੀ ਜਾਣਕਾਰੀ ਸਾਡੀਆਂ ਅੱਖਾਂ ਨੂੰ ਨੁਕਸਾਨ ਪਹੁੰਚਾ ਸਕਦੀ ਹੈ। ਵਿਕਸਿਤ ਮੁਲਕਾਂ ਵਿੱਚ ਸੂਰਜ ਗ੍ਰਹਿਣ ਦੇਖਣ ਲਈ ਖ਼ਾਸ ਕਿਸਮ ਦੇ ਬਣੇ ਫ਼ਿਲਟਰ ਬਜ਼ਾਰ 'ਚੋਂ ਆਮ ਮਿਲ ਜਾਂਦੇ ਹਨ। ਮੈਕਸੀਕੋ 'ਚ 1991 'ਚ ਲੱਗੇ ਸੂਰਜ ਗ੍ਰਹਿਣ ਨੂੰ ਵੇਖਣ ਲਈ 35 ਲੱਖ ਫ਼ਿਲਟਰ ਵਿਕ ਗਏ ਸਨ। ਸਾਡੇ ਦੇਸ਼ 'ਚ ਸੂਰਜ ਗ੍ਰਹਿਣ ਨੂੰ ਦੇਖਣ ਵਾਲੇ ਲੋਕਾਂ ਦੀ ਗਿਣਤੀ ਘੱਟ ਹੋਣ ਕਰਕੇ ਤੇ ਅਜਿਹੇ ਫ਼ਿਲਟਰਾਂ ਦੀ ਜਾਣਕਾਰੀ ਨਾ ਹੋਣ ਕਰਕੇ ਇਹ ਬਜ਼ਾਰ ਵਿੱਚੋਂ ਨਹੀਂ ਮਿਲਦੇ। ਇਸ ਕੰਮ ਲਈ ਵੈਲਡਿੰਗ ਕਰਨ ਵਾਲਾ 14 ਨੰਬਰ ਦਾ ਸ਼ੀਸ਼ਾ ਸੁਰੱਖਿਅਤ ਮੰਨਿਆ ਜਾਂਦਾ ਹੈ ਪਰ ਇਸ ਵਿੱਚੋਂ ਵੀ ਲਗਾਤਾਰ ਸੂਰਜ ਵੱਲ ਨਹੀਂ ਵੇਖਣਾ ਚਾਹੀਦਾ।



## ਜਗਿਆਸਾ

**ਮਨੋਰੋਗ ਕੇਂਦਰ ਬਰਗਾੜੀ ਲਈ ਸਹਾਇਤਾ:**
1. ਗੁਰਚਰਨ ਸਿੰਘ, ਮੰਡੀ ਸੁਪਰਵਾਈਜ਼ਰ 1100/-
ਮਾੜੀ ਮੁਸਤਫ਼ਾ
2. ਪਿਰਥੀ ਸਿੰਘ, ਰੋਮਾਣਾ ਅਜੀਤ ਸਿੰਘ 500/-
(ਦੀ ਯਾਦ 'ਚ ਪਰਿਵਾਰ ਵੱਲੋਂ)

**ਸ਼ੋਕ ਮਤਾ**
ਭੁਪਿੰਦਰ ਸਿੰਘ ਵਿੱਤ ਸਕੱਤਰ ਇਕਾਈ ਮੌੜ ਦੇ ਮਾਤਾ ਗੁਰਦਿਆਲ ਕੌਰ ਦੇ ਸਦੀਵੀ ਵਿਛੋੜੇ ਤੇ ਪਰਿਵਾਰ ਦੇ ਗ਼ਮ 'ਚ ਸ਼ਰੀਕ ਹੁੰਦੇ ਹਾਂ। ...ਅਦਾਰਾ



## ਮਨੋਰੋਗ ਮਾਹਿਰ ਦੀ ਕਲਮ ਤੋਂ


ਡਾ. ਬਲਵੰਤ ਸਿੰਘ ਸਿੱਧੂ

**? ਅੱਜ ਕੱਲ੍ਹ ਬੱਚੇ ਅਕਸਰ ਹੀ ਤਣਾਓ ਵਿੱਚ ਗ੍ਰਸਤ ਰਹਿੰਦੇ ਹਨ। ਇਸ ਬਾਰੇ ਅਧਿਆਪਕ ਤੇ ਮਾਂ-ਬਾਪ ਆਮ ਤੌਰ ਤੇ ਅਣਜਾਣ ਹਨ। ਬੱਚਿਆਂ ਦੇ ਇਸ ਤਣਾਓ ਦੇ ਕਾਰਣ ਤੇ ਹੱਲ ਲਈ ਸੁਝਾਅ ਦਿਓ।**

**ਅਜਾਇਬ, ਜਲਾਲੇਆਣਾ (ਸਿਰਸਾ)**

**ਮਾਪਿਆਂ ਨੂੰ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਬੱਚਿਆਂ ਦਾ ਸਹੀ ਪਾਲਣ ਪੋਸ਼ਣ ਕਰਨਾ, ਜ਼ਿੰਦਗੀ 'ਚ ਸਹੀ ਸੇਧ ਦੇਣਾ, ਉਨ੍ਹਾਂ ਦੀ ਜ਼ਿੰਮੇਵਾਰੀ ਹੈ। ਮਾਪਿਆਂ ਨੂੰ ਇਸ ਜ਼ਿੰਮੇਵਾਰੀ ਤੋਂ ਟਾਲਾ ਨਹੀਂ ਵੱਟਣਾ ਚਾਹੀਦਾ।**

➢ ਤੁਸੀਂ ਇੱਕ ਅਹਿਮ ਮਸਲਾ ਉਠਾਇਆ ਹੈ। ਲੋਕ ਇਸ ਬਾਰੇ ਅਕਸਰ ਸੋਚਦੇ ਹਨ ਪਰ ਮਸਲੇ ਦੇ ਹੱਲ ਲਈ ਯਤਨ ਨਹੀਂ ਜੁਟਾਏ ਜਾਂਦੇ। ਤਣਾਓ (Stress) ਤੋਂ ਭਾਵ ਕਿਸੇ ਵੀ ਚੀਜ਼ ਉੱਪਰ ਦਬਾਅ ਪਾਉਣਾ ਹੈ। ਇਹ ਸਰੀਰਕ ਵੀ ਹੋ ਸਕਦਾ ਹੈ ਤੇ ਮਾਨਸਿਕ ਵੀ। ਇਹ ਸਰੀਰਕ ਤੇ ਮਾਨਸਿਕ ਸੰਤੁਲਨ ਨੂੰ ਖ਼ਰਾਬ ਕਰਦਾ ਹੈ। ਤਣਾਓ ਹਮੇਸ਼ਾ ਹੀ ਤੁਲਨਾਤਮਕ ਹੁੰਦਾ ਹੈ। ਥੋੜ੍ਹਾ ਬਹੁਤ ਤਣਾਓ ਕੰਮ ਕਾਜ ਲਈ ਲੋੜੀਂਦਾ ਹੈ। ਇਹ ਕੋਈ ਸਰੀਰਕ ਜਾਂ ਮਾਨਸਿਕ ਵਿਗਾੜ ਪੈਦਾ ਨਹੀਂ ਕਰਦਾ ਸਗੋਂ ਮਨੁੱਖੀ ਕਾਰਗੁਜ਼ਾਰੀ ਵਧਾਉਂਦਾ ਹੈ। ਇਸ ਦੇ ਉਲਟ ਲੋੜ ਤੋਂ ਵੱਧ ਤਣਾਓ ਮਾਨਸਿਕ ਤੇ ਸਰੀਰਕ ਵਿਗਾੜ ਪੈਦਾ ਕਰਦਾ ਹੈ। ਪਹਿਲਾਂ ਦੇ ਮੁਕਾਬਲੇ ਮਨੁੱਖੀ ਸਮਾਜ ਵਿੱਚ ਤਣਾਓ ਵਧ ਰਿਹਾ ਹੈ ਜਦਕਿ ਬੱਚਿਆਂ ਤੇ ਨੌਜਵਾਨਾਂ ਵਿੱਚ ਤਣਾਓ ਦੇ ਵਧਣ ਦੀ ਦਰ ਹੋਰ ਵੀ ਜ਼ਿਆਦਾ ਹੈ। ਇਸ ਦੇ ਬਹੁਤ ਸਾਰੇ ਕਾਰਨ ਹੋ ਸਕਦੇ ਹਨ। ਇਨ੍ਹਾਂ ਵਿੱਚੋਂ ਪ੍ਰਮੁੱਖ ਇਹ ਹਨ :

* ਮਾਂ ਬਾਪ ਦਾ ਤਣਾਓ ਗ੍ਰਸਤ ਹੋਣਾ।
* ਪਰਿਵਾਰ ਵਿੱਚ ਨਸ਼ਿਆਂ ਦੀ ਵਰਤੋਂ।
* ਪਰਿਵਾਰ ਵਿੱਚ ਵਸੀਲਿਆਂ ਦੀ ਬਹੁਤ ਜ਼ਿਆਦਾ ਕਿੱਲਤ।
* ਬੱਚਿਆਂ ਨੂੰ ਲੋੜ ਤੋਂ ਵੱਧ ਪੈਸੇ ਤੇ ਹੋਰ ਸਹੂਲਤਾਂ ਦੇਣੀਆਂ।
* ਬੱਚਿਆਂ ਦੀ ਆਪਸ ਵਿੱਚ ਤੁਲਨਾ ਕਰਦੇ ਰਹਿਣਾ।
* ਬੱਚਿਆਂ ਦੀ ਲੋੜ ਤੋਂ ਵੱਧ ਟੋਕਾ-ਟਾਕੀ ਜਾਂ ਨੁਕਤਾਚੀਨੀ ਕਰਦੇ ਰਹਿਣਾ।
* ਬੱਚੇ ਦੀ ਸਮਰੱਥਾ ਤੋਂ ਵੱਧ ਉਸ ਤੇ ਬੋਝ ਪਾਉਣਾ। (ਪੜ੍ਹਾਈ ਤੇ ਖੇਡਾਂ 'ਚ ਆਦਿ)
* ਬੱਚੇ ਦੀਆਂ ਪੜ੍ਹਾਈ, ਖੇਡਾਂ ਜਾਂ ਕੈਰੀਅਰ ਸਬੰਧੀ ਜਾਇਜ਼ ਮੰਗਾਂ ਨੂੰ ਨਾ ਮੰਨਣਾ।
* ਬੱਚਿਆਂ ਪ੍ਰਤੀ ਅਣਗਹਿਲੀ ਵਰਤਣਾ ਤੇ ਲੋੜੀਂਦਾ ਸਮਾਂ ਨਾ ਦੇਣਾ।
* ਬੱਚਿਆਂ ਦਾ ਕਿਸੇ ਵੀ ਤਰੀਕੇ ਦਾ ਸ਼ੋਸ਼ਣ ਕਰਨਾ ਜਾਂ ਹੋਣਾ।
* ਬੱਚਿਆਂ ਦਾ ਭੈੜੀ ਸੰਗਤ ਵਿੱਚ ਪੈਣਾ।
* ਕੋਈ ਵੀ ਬੁਨਿਆਦੀ ਮਾਨਸਿਕ ਜਾਂ ਰੋਗ ਹੋਣਾ।

ਵੱਖ-ਵੱਖ ਬੱਚਿਆਂ ਵਿੱਚ ਤਣਾਓ ਦੇ ਲੱਛਣ ਵੀ ਵੱਖ-ਵੱਖ ਹੋ ਸਕਦੇ ਹਨ। ਬਹੁਤ ਜ਼ਿਆਦਾ ਤਣਾਓ ਕਿਸੇ ਵਿੱਚ ਵੀ ਇੱਕ ਦਮ ਇਹ ਲੱਛਣ ਪੈਦਾ ਕਰ ਸਕਦਾ ਹੈ। ਕਾਫ਼ੀ ਬੱਚਿਆਂ ਵਿੱਚ ਇਹ ਲੱਛਣ ਹੌਲੀ ਉੱਭਰਦੇ ਹਨ। ਇਨ੍ਹਾਂ ਬਾਰੇ ਸਭ ਨੂੰ ਸੁਚੇਤ ਰਹਿਣਾ ਚਾਹੀਦਾ ਹੈ ਜਿਵੇਂ ਬੱਚਿਆਂ 'ਚ ਸੁਭਾਅ ਦੀ ਤਬਦੀਲੀ, ਸੁਭਾਅ ਦਾ ਚਿੜਚਿੜਾ ਹੋਣਾ, ਬਹੁਤ ਜ਼ਿਆਦਾ ਗੁੱਸਾ ਕਰਨਾ, ਤੋੜ-ਭੰਨ ਕਰਨਾ, ਅਕਸਰ ਲੜਾਈ ਝਗੜਾ ਕਰਦੇ ਰਹਿਣਾ, ਰੋਂਦੇ ਰਹਿਣਾ, ਬਹੁਤ ਘੱਟ ਬੋਲਣਾ, ਗੁੰਮ-ਸੁੰਮ ਰਹਿਣਾ, ਕਿਸੇ ਨਾਲ ਵੀ ਗੱਲਬਾਤ ਕਰਨ ਤੇ ਮਿਲਣ 'ਚ ਰੁਚੀ ਨਾ ਵਿਖਾਉਣਾ, ਖੇਡਾਂ ਜਾਂ ਹੋਰ ਦਿਲਚਸਪ ਗੱਲਾਂ 'ਚ ਰੁਚੀ ਦਾ ਘਟਦੇ ਜਾਣਾ, ਮਾਂ-ਬਾਪ ਦੀ ਹਰੇਕ ਗੱਲ ਦੀ ਵਿਰੋਧਤਾ ਕਰਨਾ, ਖ਼ੁਦਕਸ਼ੀ ਦੀ ਕੋਸ਼ਿਸ਼ ਕਰਨਾ, ਠੀਕ ਗੱਲ ਨੂੰ ਵੀ ਨਾ ਮੰਨਣਾ, ਜ਼ਿਆਦਾ ਡਰਨਾ ਜਾਂ ਘਬਰਾਉਣਾ, ਸਕੂਲ ਤੋਂ ਘਬਰਾਉਣਾ, ਨਸ਼ੇ ਕਰਨਾ, ਸ਼ੱਕ ਜਾਂ ਵਹਿਮ ਕਰਨਾ, ਬਾਰ-ਬਾਰ ਬਿਸਤਰੇ ਤੇ ਪਿਸ਼ਾਬ ਕਰਨਾ, ਨਹੁੰ ਟੁਕਦੇ ਰਹਿਣਾ, ਵੱਡੇ ਹੋ ਕੇ ਅੰਗੂਠਾ ਚੂਸਣਾ, ਸੈਕਸ ਸਬੰਧੀ ਗੈਰ ਸਮਾਜੀ ਵਿਵਹਾਰ, ਪੜ੍ਹਾਈ ਜਾਂ ਖੇਡਾਂ ਵਿੱਚ ਆਪਣੀ ਕਾਬਲੀਅਤ ਤੋਂ ਬਹੁਤ ਜ਼ਿਆਦਾ ਪਛੜਨਾ ਅਤੇ ਕਿਸੇ ਵੀ ਹੋਰ ਤਰ੍ਹਾਂ ਦਾ ਅਣਸੁਖਾਵਾਂ ਗੈਰ ਸਮਾਜੀ ਵਿਵਹਾਰ ਆਦਿ।

ਬੱਚਿਆਂ ਵਿੱਚ ਤਣਾਓ ਦੀ ਸਮੱਸਿਆ ਦਾ ਹੱਲ ਕਰਨ ਦੀ ਜ਼ਿੰਮੇਵਾਰੀ ਮਾਂ-ਬਾਪ ਤੇ ਅਧਿਆਪਕਾਂ ਦੀ ਹੈ। ਜਿੱਥੇ ਇਨ੍ਹਾਂ ਵੱਲੋਂ ਲੋੜੀਂਦੇ ਸਹਿਯੋਗ ਦੀ ਘਾਟ ਹੋਵੇ ਤਾਂ ਘਰ ਦਾ ਕੋਈ ਵੀ ਜ਼ਿੰਮੇਵਾਰ ਮੈਂਬਰ ਦਿਲਚਸਪੀ ਲੈ ਸਕਦਾ ਹੈ। ਬੱਚੇ ਵਿੱਚ ਤਣਾਓ ਦੀ ਹਾਲਤ ਦੌਰਾਨ ਮਾਂ-ਬਾਪ ਨੂੰ ਨਿਮਨ ਲਿਖਤ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ :

* ਆਪਣੇ ਬੱਚੇ ਨੂੰ ਇਕੱਲਾ ਬਿਠਾ ਕੇ ਪਿਆਰ ਨਾਲ ਗੱਲਬਾਤ ਕਰੋ। ਉਸ ਨਾਲ ਸਪਸ਼ਟ ਤੇ ਅਪਣੱਤ ਵਾਲੇ ਢੰਗ ਨਾਲ ਪੇਸ਼

ਆਓ। ਪਤਾ ਕਰੋ ਕਿ ਉਸ ਦੀ ਜ਼ਿੰਦਗੀ ਕਿਸ ਤਰ੍ਹਾਂ ਚੱਲ ਰਹੀ ਹੈ ਤੇ ਉਸ ਦੀ ਸਮੱਸਿਆ ਕੀ ਹੈ। ਜੇ ਬੱਚਾ ਚਾਹੇ ਤਾਂ ਲਿਖ ਕੇ ਵੀ ਦੱਸ ਸਕਦਾ ਹੈ।

* ਬੱਚੇ ਦੇ ਸਕੂਲ ਜਾਂ ਕਾਲਿਜ ਜਾ ਕੇ ਉਸ ਦੇ ਅਧਿਆਪਕਾਂ ਨਾਲ ਗੱਲਬਾਤ ਕਰੋ ਤੇ ਸਮੱਸਿਆ ਜਾਣਨ ਦੀ ਕੋਸ਼ਿਸ਼ ਕਰੋ।

* ਜੇਕਰ ਸੰਭਵ ਹੋ ਸਕੇ ਤਾਂ ਬੱਚੇ ਦੇ ਨਜ਼ਦੀਕੀ ਦੋਸਤ-ਮਿੱਤਰ ਨਾਲ ਸੰਪਰਕ ਕਰਕੇ ਗੱਲਬਾਤ ਰਾਹੀਂ ਸਮੱਸਿਆ ਲੱਭਣ ਦੀ ਕੋਸ਼ਿਸ਼ ਕਰੋ।

* ਜੇਕਰ ਬੱਚਾ ਤੁਹਾਡੇ ਨਾਲ ਗੱਲਬਾਤ ਕਰਨ ਤੋਂ ਸੰਕੋਚ ਕਰਦਾ ਹੈ ਤਾਂ ਕਿਸੇ ਹੋਰ ਅਜਿਹੇ ਰਿਸ਼ਤੇਦਾਰ ਜਾਂ ਵਿਅਕਤੀ ਦੀ ਮਦਦ ਲਵੋ ਜੋ ਬੱਚੇ ਦੇ ਨੇੜੇ ਹੋਵੇ।

ਜੇਕਰ ਤੁਹਾਨੂੰ ਬੱਚੇ ਦੀ ਸਮੱਸਿਆ ਬਾਰੇ ਪਤਾ ਲੱਗ ਜਾਵੇ ਤਾਂ ਉਸ ਨੂੰ ਸਹੀ ਢੰਗ ਨਾਲ ਹੱਲ ਕਰਨ ਦੀ ਕੋਸ਼ਿਸ਼ ਕਰੋ। ਅਕਸਰ ਹੀ ਬੱਚੇ ਪੜ੍ਹਾਈ ਨੂੰ ਬੋਝ ਸਮਝਦੇ ਹਨ। ਜੇਕਰ ਇਸ ਤਰ੍ਹਾਂ ਹੈ ਤਾਂ ਪਤਾ ਕਰੋ ਕਿ ਬੱਚਾ ਕਿਹੜੇ ਵਿਸ਼ੇ ਵਿੱਚ ਕਮਜ਼ੋਰ ਹੈ ਤਾਂ ਉਸ ਵਿਸ਼ੇ ਦੇ ਅਧਿਆਪਕ ਨਾਲ ਗੱਲਬਾਤ ਕਰਕੇ ਬੱਚੇ ਦੀ ਮਦਦ ਕਰੋ। ਲੋੜ ਅਨੁਸਾਰ ਚੰਗੇ ਅਧਿਆਪਕ ਤੋਂ ਕੋਚਿੰਗ ਵੀ ਦਿਵਾਈ ਜਾ ਸਕਦੀ ਹੈ। ਉਸ ਵਿਸ਼ੇ ਬਾਰੇ ਆਪ ਧਿਆਨ ਦਿਓ। ਜਿਹੜੇ ਵਿਸ਼ਿਆਂ 'ਚ ਬੱਚਾ ਆਪ ਕੰਮ ਕਰ ਸਕਦਾ ਹੈ ਉਸ ਲਈ ਉਸ ਨੂੰ ਹੱਲਾ-ਸ਼ੇਰੀ ਦਿਓ। ਜੇਕਰ ਬੱਚੇ ਦੇ ਪੜ੍ਹਾਈ 'ਚੋਂ ਪਛੜਨ ਦੀ ਵਾਰ-ਵਾਰ ਸ਼ਿਕਾਇਤ ਆਉਂਦੀ ਹੈ ਤਾਂ ਕਿਸੇ ਮਨੋਰੋਗ ਮਾਹਿਰ ਦੀ ਸਲਾਹ ਲਓ। ਲੋੜ ਪੈਣ ਤੇ ਉਸ ਦਾ 'ਬੁੱਧੀ ਦਾ ਟੈਸਟ' ਵੀ ਕਰਵਾਓ। ਤੁਹਾਨੂੰ ਬੱਚੇ ਤੇ ਨਸ਼ੇ ਕਰਨ ਦਾ ਸ਼ੱਕ ਹੈ ਤਾਂ ਡਾਕਟਰ ਦੀ ਮਦਦ ਲਓ।

ਮਾਂ-ਬਾਪ ਨੂੰ ਆਪਣੇ ਬੱਚਿਆਂ ਦੀ ਬਿਹਤਰੀ ਲਈ ਨਿਮਨ ਲਿਖ਼ਤ ਗੱਲਾਂ ਤੇ ਵੀ ਗ਼ੌਰ ਕਰਨਾ ਚਾਹੀਦਾ ਹੈ :

* ਬੱਚਿਆਂ ਦੀ ਕਿਸੇ ਵੀ ਸਮੱਸਿਆ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਸੁਚੇਤ ਰਹੋ।

* ਬੱਚਿਆਂ ਨਾਲ ਹਰ ਰੋਜ਼ ਕੁਝ ਸਮਾਂ ਗੁਜ਼ਾਰੋ ਤੇ ਉਨ੍ਹਾਂ ਦੀਆਂ ਗੱਲਾਂ ਸੁਣੋ, ਉਨ੍ਹਾਂ ਨੂੰ ਪੁੱਛੋ ਕਿ ਅੱਜ ਦਾ ਦਿਨ ਕਿਸ ਤਰ੍ਹਾਂ ਦਾ ਰਿਹਾ ਆਦਿ।

* ਬੱਚੇ ਦੇ ਵਿਵਹਾਰ ਤੇ ਸੁਭਾਅ ਬਾਰੇ ਕਿਸੇ ਵੱਡੀ ਤਬਦੀਲੀ ਤੋਂ ਸੁਚੇਤ ਰਹੋ।

* ਬੱਚਿਆਂ ਨੂੰ ਚੰਗੀ ਕਾਰਗੁਜ਼ਾਰੀ ਤੇ ਸ਼ਾਬਾਸ਼ੀ ਦਿਓ ਤੇ ਕਿਸੇ ਵੀ ਕਿਸਮ ਦੀ ਅਸਫਲਤਾ ਤੇ ਪਿਆਰ ਨਾਲ ਸਮਝਾਓ।

* ਜੇਕਰ ਬੱਚਾ ਪਿਆਰ ਨਾਲ ਨਹੀਂ ਸਮਝਦਾ ਤਾਂ ਬੱਚੇ ਦਾ ਵਿਵਹਾਰ, ਉਸ ਦੀ ਮਨਪਸੰਦ ਚੀਜ਼ ਨਾਲ ਜੋੜ ਕੇ ਕੰਟਰੋਲ ਕਰੋ। ਜਿਸ ਤਰ੍ਹਾਂ ਟੀ.ਵੀ., ਵੀਡੀਓ ਗੇਮ, ਬਾਹਰ ਘੁੰਮਣਾ-ਫਿਰਨਾ ਆਦਿ। ਇਸ ਸਬੰਧੀ ਲਾਗੂ ਕੀਤੇ ਨਿਯਮਾਂ ਤੇ ਦ੍ਰਿੜਤਾ ਨਾਲ ਅਮਲ ਕਰੋ।

* ਬੱਚੇ ਬਾਰੇ ਅਧਿਆਪਕ ਦੀ ਜਾਂ ਕਿਸੇ ਹੋਰ ਦੀ ਕੋਈ ਵੀ ਸ਼ਿਕਾਇਤ ਆਵੇ ਤਾਂ ਉਸ ਨੂੰ ਨਜ਼ਰ ਅੰਦਾਜ਼ ਕਰਨ ਦੀ ਬਜਾਏ ਉਸ ਦੀ ਚੰਗੀ ਤਰ੍ਹਾਂ ਪੜਤਾਲ ਕਰੋ। ਕਦੇ ਵੀ ਅੱਖਾਂ ਬੰਦ ਕਰਕੇ ਆਪਣੇ ਬੱਚੇ ਦਾ ਪੱਖ ਨਾ ਲਓ।

* ਬੱਚਿਆਂ ਲਈ ਟੀ.ਵੀ., ਵੀਡੀਓ ਗੇਮ ਜਾਂ ਕੰਪਿਊਟਰ ਆਦਿ ਦਾ ਸਮਾਂ ਨਿਸਚਿਤ ਕਰੋ ਤੇ ਉਸ ਤੇ ਸਖ਼ਤੀ ਨਾਲ ਅਮਲ ਕਰੋ। ਕੰਪਿਊਟਰ ਹਮੇਸ਼ਾ ਸਾਂਝੀ ਜਗ੍ਹਾ ਤੇ ਹੀ ਰੱਖੋ।

* ਬੱਚੇ ਦੀ ਸੰਗਤ ਤੇ ਹਮੇਸ਼ਾ ਨਜ਼ਰ ਰੱਖੋ। ਉਸ ਨੂੰ ਬੁਰੀ ਸੰਗਤ ਤੋਂ ਬਚਣ ਤੇ ਚੰਗੇ ਬੱਚਿਆਂ ਨਾਲ ਰਹਿਣ ਲਈ ਪ੍ਰੇਰਿਤ ਕਰਦੇ ਰਹੋ।

* ਬੱਚੇ ਨਾਲ ਆਪਣਾ ਵਿਵਹਾਰ ਹਮੇਸ਼ਾ ਠੀਕ ਰੱਖੋ। ਆਪਣਾ ਗੁੱਸਾ ਕਦੇ ਵੀ ਬੱਚੇ ਤੇ ਨਾ ਕੱਢੋ।

* ਬਿਨਾਂ ਕਿਸੇ ਗੱਲ ਤੋਂ ਜਾਂ ਬਹੁਤ ਛੋਟੀਆਂ ਗੱਲਾਂ ਤੇ ਬੱਚੇ ਨੂੰ ਬਾਰ-ਬਾਰ ਨਾ ਟੋਕੋ।

* ਆਪਣੇ ਪਰਿਵਾਰ ਦੀਆਂ ਪ੍ਰੇਸ਼ਾਨੀਆਂ ਤੇ ਮੁਸ਼ਕਿਲਾਂ ਨਾਲ ਬੱਚਿਆਂ ਨੂੰ ਪ੍ਰੇਸ਼ਾਨ ਨਾ ਕਰੋ ਪਰ ਜੇਕਰ ਕੋਈ ਗੰਭੀਰ ਆਰਥਿਕ ਸਮੱਸਿਆ ਹੈ ਤੇ ਖਰਚੇ 'ਚ ਕਟੌਤੀ ਦੀ ਲੋੜ ਹੈ ਤਾਂ ਉਸ ਬਾਰੇ ਬੱਚਿਆਂ ਨੂੰ ਪਿਆਰ ਨਾਲ ਸਮਝਾਓ।

* ਬੱਚਿਆਂ ਨੂੰ ਕਸਰਤ ਕਰਨ, ਖੇਡਾਂ ਜਾਂ ਕਿਸੇ ਹੋਰ ਚੰਗੀ ਆਦਤ ਅਪਨਾਉਣ ਲਈ ਉਤਸ਼ਾਹਿਤ ਕਰਦੇ ਰਹੋ।

* ਬੱਚੇ ਤੇ ਕਦੇ ਵੀ ਜ਼ਿਆਦਾ ਦਬਾਓ ਨਾ ਪਾਓ ਤੇ ਉਸ ਤੋਂ ਸਮਰਥਾ ਅਨੁਸਾਰ ਹੀ ਆਸ ਰੱਖੋ।

* ਬੱਚਿਆਂ ਨਾਲ ਹਮੇਸ਼ਾ ਉਤਸ਼ਾਹ, ਹੌਂਸਲੇ ਤੇ ਖ਼ੁਸ਼ਗਵਾਰ ਢੰਗਾਂ ਨਾਲ ਹੀ ਗੱਲਬਾਤ ਕਰੋ।

* ਮਾਪਿਆਂ ਨੂੰ ਇਹ ਅਹਿਮ ਗੱਲ ਹਮੇਸ਼ਾ ਯਾਦ ਰੱਖਣੀ ਚਾਹੀਦੀ ਹੈ ਕਿ ਆਪਣੀ ਸਮਰਥਾ ਅਨੁਸਾਰ ਬੱਚਿਆਂ ਦਾ ਪੂਰਾ ਖ਼ਿਆਲ ਰੱਖਣ। ਜੇਕਰ ਉਹ ਤੁਹਾਡੇ ਮਿਆਰ ਤੇ ਪੂਰੇ ਨਹੀਂ ਉੱਤਰਦੇ ਤਾਂ ਆਪਣੇ ਆਪ ਨੂੰ ਦੋਸ਼ ਨਾ ਦਿਓ।

* ਮਾਪਿਆਂ ਨੂੰ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਬੱਚਿਆਂ ਦਾ ਸਹੀ ਪਾਲਣ ਪੋਸ਼ਣ ਕਰਨਾ, ਜ਼ਿੰਦਗੀ 'ਚ ਸਹੀ ਸੇਧ ਦੇਣਾ, ਉਨ੍ਹਾਂ ਦੀ ਜ਼ਿੰਮੇਵਾਰੀ ਹੈ। ਮਾਪਿਆਂ ਨੂੰ ਇਸ ਜ਼ਿੰਮੇਵਾਰੀ ਤੋਂ ਟਾਲਾ ਨਹੀਂ ਵੱਟਣਾ ਚਾਹੀਦਾ।

--- ਐਸੋਸੀਏਟ ਪ੍ਰੋਫੈਸਰ, ਸਾਈਕੈਟਰੀ ਵਿਭਾਗ,
ਰਾਜਿੰਦਰਾ ਹਸਪਤਾਲ, ਪਟਿਆਲਾ।





## ਜੰਮੂ ਦਾ 'ਭੂਤ'



ਕੇ. ਸੀ. ਰੁਪਾਣਾ

ਆਮ ਜੀਵਨ 'ਚ ਵਿਚਰਦਿਆਂ ਪਰਿਵਾਰਕ ਮੈਂਬਰ ਦੇ ਆਪਸੀ ਗਿਲੇ ਸ਼ਿਕਵੇ ਤੇ ਗ਼ਲਤ ਫ਼ਹਿਮੀਆਂ ਜੀਵਨ 'ਚ ਮੁਸ਼ਕਲਾਂ ਖੜ੍ਹੀਆਂ ਕਰਦੀਆਂ ਹਨ ਪਰ ਨਾਲ ਹੀ ਭਰਮ ਭੁਲੇਖੇ ਜ਼ਿੰਦਗੀ ਨੂੰ ਕੁਰਾਹੇ ਤੋਰਨ 'ਚ ਕੋਈ ਕਸਰ ਬਾਕੀ ਨਹੀਂ ਛੱਡਦੇ। ਜੰਮੂ ਵਿਖੇ ਫ਼ੈਕਟਰੀ 'ਚ ਕੰਮ ਕਰਦਿਆਂ ਕਰਮੇ ਨਾਲ ਵੀ ਅਜਿਹਾ ਹੀ ਵਾਪਰਿਆ। ਡੇਰਿਆਂ ਤੇ ਚੌਂਕੀਆਂ ਤੇ ਭਟਕਣ ਉਪਰੰਤ ਜਦੋਂ ਉਹ ਮੁਕਤਸਰ ਵਿਖੇ ਮਨੋਰੋਗ ਮਸ਼ਵਰਾ ਕੇਂਦਰ ਵਿੱਚ ਮੈਨੂੰ ਤੇ ਰਾਮ ਸਵਰਨ ਲੱਖੇਵਾਲੀ ਨੂੰ ਮਿਲੇ ਤਾਂ ਉਸ ਦੇ ਨਾਲ ਦੇ ਨੇ ਕਿਹਾ 'ਇਹ ਕਰਮਾ ਹੈ, ਜਿਸ ਨੂੰ ਅਚਾ ਰਹਿੰਦੀ ਹੈ। ਦਿਨੇ ਚੈਨ ਨਹੀਂ ਮਿਲਦਾ ਤੇ ਰਾਤ ਨੂੰ ਨੀਂਦ ਨਹੀਂ ਆਉਂਦੀ।' ਪਹਿਲੀ ਨਜ਼ਰੇ ਸਾਨੂੰ ਉਹ ਨੌਜਵਾਨ ਠੀਕ-ਠਾਕ ਲੱਗਾ। ਉਨ੍ਹਾਂ ਦੀ ਸਾਰੀ ਗੱਲਬਾਤ ਸੁਣ ਕੇ ਮੈਂ ਮਸਲੇ ਦੇ ਹੱਲ ਲਈ ਉਨ੍ਹਾਂ ਦੇ ਘਰ ਜਾਣ ਦਾ ਸਮਾਂ ਨਿਸਚਿਤ ਕੀਤਾ।

ਉਨ੍ਹਾਂ ਦੇ ਘਰ ਜਾ ਕੇ ਅਸੀਂ ਕਰਮੇ ਦੇ ਬਾਕੀ ਪਰਿਵਾਰ ਤੋਂ ਪੁੱਛ-ਪੜਤਾਲ ਆਰੰਭੀ। ਕਰਮਾ ਪਰਿਵਾਰ 'ਚੋਂ ਵੱਡਾ ਸੀ ਤੇ ਪਿਤਾ ਤੋਂ ਬਾਅਦ ਘਰ ਦਾ ਮੁਖ਼ੀ। ਉਸ ਦੀ ਕਮਾਈ ਤੇ ਹੀ ਪਰਿਵਾਰ ਦਾ ਗੁਜ਼ਾਰਾ ਹੁੰਦਾ ਸੀ। ਉਸ ਦਾ ਛੋਟਾ ਭਰਾ ਹਿੱਸੇ ਆਉਂਦੀ ਥੋੜ੍ਹੀ ਬਹੁਤੀ ਜ਼ਮੀਨ ਸੰਭਾਲਦਾ ਸੀ। ਕਰਮੇ ਦੇ ਘਰ ਕੁਝ ਦਿਨ ਪਹਿਲਾਂ ਹੋਇਆ ਬੱਚਾ ਮੌਤ ਦੇ ਮੂੰਹ ਚਲਾ ਗਿਆ ਸੀ। ਘਰ ਵਿੱਚ ਵੈਸੇ ਹੀ ਉਦਾਸੀ ਦਾ ਮਾਹੌਲ ਸੀ। ਕਰਮੇ ਦੀ ਮਾਂ ਨੇ ਆਪਣੀ ਨੂੰਹ ਨਾਲ ਮਤਭੇਦਾਂ ਦੀ ਕਹਾਣੀ ਛੋਹੀ। ਉਸ ਨੇ ਦੱਸਿਆ ਕਿ ਕਰਮਾ ਜੰਮੂ ਵਿਖੇ ਕਿਸੇ ਫ਼ੈਕਟਰੀ 'ਚ ਕੰਮ ਕਰਦਾ ਹੈ। ਉਸ ਦੀ ਚੋਖੀ ਤਨਖ਼ਾਹ ਹੈ ਤੇ ਘਰ ਦਾ ਗੁਜ਼ਾਰਾ ਠੀਕ ਚਲਦਾ ਹੈ ਪਰ ਉਸ ਦੇ ਘਰ ਹੋਏ ਬੱਚੇ ਉੱਪਰ ਲੱਖ ਦੇ ਕਰੀਬ ਖਰਚਾ ਆਇਆ ਪਰ ਉਹ ਬੱਚਾ ਵੀ ਨਹੀਂ ਬਚਿਆ। ਇਸ ਗੱਲ ਦੀ ਕਰਮੇ ਦੇ ਨਾਲ-ਨਾਲ ਉਸ ਨੂੰ ਵੀ ਬਹੁਤ ਪ੍ਰੇਸ਼ਾਨੀ ਹੋਈ। ਕਰਮੇ ਦੀ ਪਤਨੀ ਨੇ ਆਪਣੇ ਵੱਲੋਂ ਕੋਈ ਬਹੁਤੀ ਗੱਲਬਾਤ ਨਹੀਂ ਕੀਤੀ। ਉਹ ਤਾਂ ਅਜੇ ਆਪਣੇ ਬੱਚੇ ਦੀ ਮੌਤ ਦੇ ਦੁੱਖ 'ਚੋਂ ਹੀ ਨਹੀਂ ਸੀ ਨਿਕਲੀ। ਉਂਜ ਉਸ ਦੀ ਇਹ ਇੱਛਾ ਜ਼ਰੂਰ ਸੀ ਕਿ ਜੇਕਰ ਉਹ ਕਰਮੇ ਕੋਲ ਰਹੇ ਤਾਂ ਬਹੁਤ ਚੰਗਾ ਹੋਵੇਗਾ।

ਕਰਮਾ ਦੋ ਮਹੀਨਿਆਂ ਤੋਂ ਪਿੰਡ ਆਇਆ ਹੋਇਆ ਸੀ। ਫ਼ੈਕਟਰੀ 'ਚ ਕੰਮ ਕਰਦਿਆਂ ਉਹ ਮਹੀਨੇ ਮੱਸਿਆ ਜਾਂ ਕਿਸੇ ਤਿਓਹਾਰ ਵੇਲੇ ਹੀ ਘਰ ਆਉਂਦਾ ਹੈ। ਇਸ ਵਾਰ ਜਦ ਉਹ ਆਇਆ ਤਾਂ ਨਵ ਜਨਮੇਂ ਬੱਚੇ ਦੇ ਇਲਾਜ 'ਚ ਰੁੱਝ ਗਿਆ। ਘਰ 'ਚ ਜੋੜੀ ਪੂੰਜੀ ਵੀ ਖਰਚ ਹੋ ਗਈ ਤੇ ਬੱਚੇ ਦਾ ਵਿਛੋੜਾ ਵੀ ਜਰਨਾ ਪਿਆ। ਨਾਲ ਹੀ ਉਸ ਤੇ ਇੱਕ ਹੋਰ ਆਫ਼ਤ ਆ ਪਈ। ਉਸ ਦੇ ਕਹਿਣ ਅਨੁਸਾਰ, ਉਸ ਪਿੱਛੇ ਜੰਮੂ ਦੀ ਫ਼ੈਕਟਰੀ 'ਚ ਹਾਦਸੇ 'ਚ ਮਰੇ ਨੌਜਵਾਨ ਦੀ 'ਰੂਹ' ਆ ਗਈ, ਜਿਹੜੀ ਉਸ ਨੂੰ ਤੰਗ ਕਰਨ ਲੱਗੀ। ਉਸ ਨੇ ਸ਼ਰਾਬ ਦਾ ਸਹਾਰਾ ਲੈਣਾ ਚਾਹਿਆ ਪਰ ਇਹ ਸਾਥ ਵੀ ਬਹੁਤਾ ਚਿਰ ਨਾ ਚੱਲਿਆ। ਕੁਝ ਦਿਨਾਂ ਬਾਅਦ ਸ਼ਰਾਬ ਦਾ ਨਸ਼ਾ ਵੀ ਉਸ ਦਾ ਸਾਥ ਛੱਡ ਗਿਆ। ਰਾਤ ਨੂੰ ਉਸ ਨੂੰ 'ਰੂਹ' ਤੰਗ ਕਰਦੀ ਸੀ ਤੇ ਦਿਨੇ ਉਸ ਨੂੰ ਚੈਨ ਨਹੀਂ ਸੀ ਆਉਂਦਾ। ਉਸ ਦਾ ਕੰਮ ਤੇ ਜਾਣ ਨੂੰ ਵੀ ਦਿਲ ਨਹੀਂ ਸੀ ਕਰਦਾ। ਘਰ ਦੇ ਉਸ ਦੀ ਇਸ ਹਾਲਤ ਤੋਂ ਅਲੱਗ ਪ੍ਰੇਸ਼ਾਨ ਸਨ ਕਿਉਂਕਿ ਉਸ ਦੇ ਕੰਮ ਛੱਡ ਕੇ ਘਰ ਬੈਠਣ ਨਾਲ ਗੁਜ਼ਾਰਾ ਨਹੀਂ ਸੀ ਹੋਣਾ।

ਪੜਤਾਲ ਦੌਰਾਨ ਕਰਮੇ ਨੇ ਆਪਣੇ ਮਨ ਦੀਆਂ ਤਹਿਆਂ ਫ਼ਰੋਲਦਿਆਂ ਆਪਣੀ ਇਹ ਫ਼ਿਕਰਮੰਦੀ ਵੀ ਜ਼ਾਹਿਰ ਕੀਤੀ ਕਿ ਆਪਣੀ ਪਤਨੀ ਤੇ ਇੱਕੋ-ਇੱਕ ਬੱਚੇ ਨੂੰ ਉਹ ਵੀ ਨਾਲ ਰੱਖਣਾ ਚਾਹੁੰਦਾ ਹੈ ਪਰ ਜੰਮੂ 'ਚ ਹਾਲਤ ਸਾਜ਼ਗਾਰ ਨਹੀਂ ਹੈ। ਉਂਜ ਵੀ ਜੇਕਰ ਉਹ ਪਤਨੀ ਨੂੰ ਨਾਲ ਲਿਜਾਂਦਾ ਹੈ ਤਾਂ ਘਰ ਦਾ ਨਹੀਂ ਸਰਦਾ। ਉੱਥੇ ਫ਼ੈਕਟਰੀ 'ਚ ਕੰਮ-ਕਾਰ ਕਰਦਿਆਂ ਉਸ ਦੀ ਸੁਤਾ ਘਰ 'ਚ ਰਹਿੰਦੀ ਹੈ। ਘਰੇ ਉਸ ਦਾ ਭਰਾ ਘਰ ਦੀ ਕੋਈ ਜ਼ਿੰਮੇਵਾਰੀ ਨਹੀਂ ਸਮਝਦਾ, ਉਲਟਾ ਉਸ ਤੇ ਬੋਝ ਬਣਿਆ ਹੋਇਆ ਹੈ। ਉਸ ਦੀ ਮਾਂ ਵੀ ਘਰ ਦੀਆਂ ਹਾਲਤਾਂ ਨੂੰ ਸਮਝਣ ਦੀ ਬਜਾਏ ਉਸ ਦੀ ਪਤਨੀ ਨਾਲ ਉਲਝਦੀ ਰਹਿੰਦੀ ਹੈ। ਇਸ ਲਈ ਘਰ ਦਾ ਮਾਹੌਲ ਕਦੇ ਵੀ ਸੁਖਾਵਾਂ ਨਹੀਂ ਹੁੰਦਾ। ਉਹ ਘਰੋਂ ਬਾਹਰ ਹੁੰਦਾ ਹੈ ਤਾਂ ਮਨ ਤੇ ਘਰ ਦੀ ਚਿੰਤਾ ਰਹਿੰਦੀ ਹੈ। ਘਰ ਆਉਂਦਾ ਹੈ ਤਾਂ ਮਾਂ ਤੇ ਪਤਨੀ ਦੇ ਗਿਲੇ-ਸ਼ਿਕਵੇ ਉਸ ਨੂੰ ਚੈਨ ਨਹੀਂ ਲੈਣ ਦਿੰਦੇ। ਅਜਿਹੀ ਮਾਨਸਿਕ ਹਾਲਤ ਦੇ ਚਲਦਿਆਂ ਜੰਮੂ ਤੋਂ ਹੀ ਉਸ ਦੇ ਮਗਰ ਲੱਗੀ 'ਰੂਹ' ਨੇ ਮੇਰਾ ਜਿਉਣਾ ਦੁੱਭਰ ਕਰ ਦਿੱਤਾ ਹੈ।

ਉਸ ਨੂੰ ਰੂਹ ਦੇ ਭਰਮ ਤੋਂ ਛੁਟਕਾਰਾ ਦਿਵਾਉਣ ਲਈ ਸੰਮੋਹਕ ਨੀਂਦ ਕੰਮ ਆਈ ਤੇ ਉਸ ਦੀਆਂ ਪਰਿਵਾਰਕ ਸਮੱਸਿਆਵਾਂ ਦੇ ਹੱਲ ਲਈ ਸਾਰੇ ਪਰਿਵਾਰ ਨਾਲ ਬੈਠ ਕੇ ਮਾਹੌਲ ਨੂੰ ਸੁਖਾਵਾਂ ਰੱਖਣ ਲਈ ਸਹਿਯੋਗ ਮੰਗਿਆ ਗਿਆ। ਜਿਸ ਪ੍ਰਤੀ ਸਾਰਿਆਂ ਨੇ ਹੁੰਗਾਰਾ ਭਰਿਆ। ਘਰ ਵੱਲੋਂ ਹਰ ਤਰ੍ਹਾਂ ਦਾ ਸਹਿਯੋਗ ਮਿਲਣ ਤੇ ਮਨ ਦਾ ਭਰਮ ਦੂਰ ਹੋਣ ਤੇ ਕਰਮਾ

ਰਾਤੋ-ਰਾਤ ਨੌਂ ਬਰ ਨੌਂ ਹੋ ਗਿਆ। ਦੋ ਮਹੀਨਿਆਂ ਤੋਂ ਉਹ ਕੰਮ ਛੱਡ ਕੇ ਘਰ ਬੈਠਾ ਸੀ ਤੇ ਉਸ ਦਾ ਕੰਮ ਤੇ ਜਾਣ ਨੂੰ ਦਿਲ ਨਹੀਂ ਸੀ ਮੰਨਦਾ। ਸਵੇਰੇ ਉੱਠਣ ਸਾਰ ਹੀ ਉਸ ਨੇ ਜੰਮੂ ਜਾਣ ਦੀ ਤਿਆਰੀ ਕਰ ਲਈ ਤੇ ਕੰਮ ਨੂੰ ਤੁਰ ਪਿਆ। ਅੱਜ-ਕੱਲ੍ਹ ਉਹ ਆਪਣੀ ਫ਼ੈਕਟਰੀ 'ਚ ਮਗਨ ਹੋ ਕੇ ਕੰਮ ਕਰਦਾ ਹੈ ਤੇ ਉਸ ਦਾ ਘਰ ਪਰਿਵਾਰ ਵੀ ਸੁਖ਼ੀ ਵਸ ਰਿਹਾ ਹੈ। ◻ ◻

## ਖੇਤਰਪਾਲ ਕਾਬੂ

ਪਿੰਡ ਨਿੱਜਰਾਂ ਦੇ ਅਜੈਬ ਸਿੰਘ ਦੇ ਘਰ ਵਿਚ ਪਿਛਲੇ 10-11 ਮਹੀਨਿਆਂ ਤੋਂ ਵਾਪਰਦੀਆਂ ਘਟਨਾਵਾਂ, ਜਿਵੇਂ ਰੁਪਈਏ ਗੁੰਮ ਹੋ ਜਾਣੇ, ਲੜਕੀ ਦੇ ਵਾਲ ਕੱਟੇ ਜਾਣੇ, ਬੱਚਿਆਂ ਦੀਆਂ ਕਾਪੀਆਂ ਕਿਤਾਬਾਂ ਪਾਟ ਜਾਣੀਆਂ, ਮੋਬਾਇਲ ਵਿਚੋਂ ਸਿਮ ਗਾਇਬ ਹੋ ਜਾਣੇ, ਡੰਗਰ ਖੁੱਲ੍ਹ ਜਾਣੇ, ਗਲਤ ਚਿੱਠੀਆਂ ਆ ਜਾਣੀਆਂ ਆਦਿ ਨੇ ਦਹਿਸ਼ਤ ਪਾਈ ਹੋਈ ਸੀ।

ਇਸ ਦੀ ਚਰਚਾ ਬਹੁਤ ਸੀ ਕਿ ਘਟਨਾਵਾਂ ਖੇਤਰਪਾਲ ਕਰ ਰਿਹਾ ਹੈ, ਪੰਤੂ ਘਰ ਵਾਲੇ ਇਸ ਦੇ ਹੱਲ ਵਾਸਤੇ ਤਾਂਤਰਿਕ ਬਾਬਿਆਂ ਦੇ ਚੱਕਰਾਂ ਵਿੱਚ ਆਏ ਹੋਏ ਸਨ। ਬਾਬਿਆਂ ਨੇ ਕਾਫੀ ਪੈਸਾ ਤੇ ਹੋਰ ਪੂਜਾ ਸਮੱਗਰੀ ਲੈ ਕੇ ਆਰਥਕ ਤੇ ਮਾਨਸਿਕ ਸ਼ੋਸ਼ਣ ਕੀਤਾ। ਸਕੂਲ ਰਈਆ ਦੇ ਪ੍ਰਿੰਸੀਪਲ ਧਰਮ ਸਿੰਘ ਧਿਆਨਪੁਰ ਦੇ ਜਦੋਂ ਇਹ ਸੰਪਰਕ ਵਿਚ ਆਏ ਤਾਂ ਉਹਨਾਂ ਇਸ ਦੇ ਹੱਲ ਲਈ, ਉਹਨਾਂ ਨੂੰ ਵਿਸ਼ਵਾਸ਼ ਵਿੱਚ ਲੈ ਕੇ ਤਰਕਸ਼ੀਲ ਸੁਸਾਇਟੀ ਇਕਾਈ ਖਲਚੀਆਂ ਜਿਲ੍ਹਾ ਅੰਮ੍ਰਿਤਸਰ ਨਾਲ ਸੰਪਰਕ ਕੀਤਾ।

ਮਾਨਸਿਕ ਵਿਭਾਗ ਦੇ ਮੁਖੀ ਪਰਮਜੀਤ ਸਿੰਘ ਦੀ ਅਗਵਾਈ ਵਿੱਚ, ਜਸਬੀਰ ਸਿੰਘ ਜੱਸ, ਮਾਸਟਰ ਸੁਰਜੀਤ ਸਿੰਘ ਤੇ ਸੁਰਜੀਤ ਸਿੰਘ ਮੁੱਛਲ, ਸੁਸਾਇਟੀ ਪ੍ਰਧਾਨ ਅਮੋਲਜੀਤ ਸਿੰਘ ਖਲਚੀਆਂ ਹਰਦੀਪ ਸਿੰਘ ਖਲਚੀਆਂ ਨੇ, ਅਜੈਬ ਸਿੰਘ ਨੇ ਘਰ ਜਾ ਕੇ ਵਿਗਿਆਨਕ ਢੰਗ ਨਾਲ ਦੋਸ਼ੀ ਸੂਰਤ ਧਾਰ ਤੇ ਖੇਤਰਪਾਲ ਨੂੰ ਕਾਬੂ ਕਰਕੇ ਅੱਗੇ ਤੋਂ ਇਹ ਵਾਰਦਾਤਾਂ ਨਾ ਕਰਨ ਦਾ ਵਾਇਦਾ ਲਿਆ ਤੇ ਪਰਿਵਾਰ ਨੂੰ ਹੌਸਲਾ ਦਿੱਤਾ ਕਿ ਅੱਗੇ ਤੋਂ ਕੋਈ ਅਜਿਹੀ ਘਟਨਾ ਨਹੀਂ ਵਾਪਰੇਗੀ। ਪਰਿਵਾਰ ਹੁਣ ਬਿਲਕੁਲ ਰਾਜੀ ਖ਼ੁਸ਼ੀ ਰਹਿ ਰਿਹਾ ਹੈ।

**ਲਖਵਿੰਦਰ ਰਈਆ, ਹਵੇਲੀਆਣਾ**

◻ ◻

ਮੈਗਜ਼ੀਨ ਲਈ ਆਪਣੀਆਂ ਰਚਨਾਵਾਂ, ਸੁਝਾਅ-ਮਸ਼ਵਰਾ ਤੇ ਖ਼ਤ ਭੇਜਣ ਲਈ ਪਤਾ:
ramswarn@gmail.com (94173-62085)
gondarasa@yahoo.com (98552-05818)

## ਸਵਾਈਨ ਫ਼ਲੂ

**ਜਸਵੀਰ ਮੋਰੋਂ**

ਪਿਛਲੇ 40 ਸਾਲਾਂ ਬਾਅਦ ਅੱਜ-ਕੱਲ੍ਹ ਚਰਚਾ 'ਚ ਆਏ ਹੁਣ ਫ਼ੈਲੇ ਰੋਗ ਸਵਾਈਨ ਫ਼ਲੂ ਨੂੰ ਵਿਸ਼ਵ ਸਿਹਤ ਸੰਸਥਾ ਨੇ ਆਲਮੀ ਮਹਾਂਮਾਰੀ ਐਲਾਨ ਦਿੱਤਾ ਹੈ। ਪਹਿਲਾਂ 1918 ਵਿੱਚ ਸਪੈਨਿਸ਼ ਫ਼ਲੂ, 1957 'ਚ ਏਸ਼ੀਅਨ ਫ਼ਲੂ ਤੇ 1968 'ਚ ਹਾਂਗਕਾਂਗ ਫ਼ਲੂ ਫ਼ੈਲ ਚੁੱਕੇ ਹਨ ਜਿਨ੍ਹਾਂ ਨਾਲ ਲੱਖਾਂ ਲੋਕ ਪ੍ਰਭਾਵਿਤ ਹੋਏ ਤੇ ਅਨੇਕਾਂ ਮੌਤ ਦੇ ਮੂੰਹ ਵਿੱਚ ਜਾ ਪਏ। ਸਵਾਈਨ ਫ਼ਲੂ ਦਾ ਘੇਰਾ ਦੁਨੀਆਂ ਦੇ 74 ਮੁਲਕਾਂ ਤੱਕ ਫ਼ੈਲ ਚੁੱਕਾ ਹੈ। ਭਾਰਤ ਵਿੱਚ ਵੀ ਸਵਾਈਨ ਫ਼ਲੂ ਦੇ ਅਨੇਕਾਂ ਦੇਸ ਸਾਹਮਣੇ ਆਏ ਹਨ। ਹੁਣ ਤੱਕ ਦੁਨੀਆਂ ਭਰ 'ਚ ਇਸ ਰੋਗ ਤੋਂ ਪੀੜਿਤ 141 ਲੋਕਾਂ ਦੀਆਂ ਮੌਤਾਂ ਹੋ ਚੁੱਕੀਆਂ ਹਨ ਤੇ 28 ਹਜ਼ਾਰ ਤੋਂ ਵੱਧ ਪ੍ਰਭਾਵਿਤ ਮਰੀਜ਼ਾਂ ਦੀ ਪਛਾਣ ਹੋ ਚੁੱਕੀ ਹੈ।
**ਕੀ ਹੈ ਸਵਾਈਨ ਫ਼ਲੂ?** : ਇਹ ਫ਼ਲੂ ਸੂਰਾਂ ਵਿੱਚ ਸਾਹ ਨਾਲ ਸਬੰਧਤ ਪ੍ਰਣਾਲੀ ਦੀ ਬਿਮਾਰੀ ਹੈ। ਸੂਰਾਂ ਤੋਂ ਇਸ ਰੋਗ ਦੇ ਵਾਇਰਸ ਮਨੁੱਖ਼ ਨੂੰ ਆਪਣੀ ਲਪੇਟ 'ਚ ਲੈਂਦੇ ਹਨ। ਇਹ ਰੋਗ ਪਹਿਲਾਂ ਵੀ ਹੋਂਦ 'ਚ ਆਇਆ ਸੀ ਪਰ ਇਸ ਦਾ ਘੇਰਾ ਸੀਮਿਤ ਰਿਹਾ ਸੀ ਪ੍ਰੰਤੂ ਹੁਣ ਇਹ ਦੱਖ਼ਣੀ ਕੈਲੇਫ਼ੋਰਨੀਆ ਤੇ ਅਮਰੀਕਾ ਦੇ ਹੋਰਨਾਂ ਰਾਜਾਂ ਤੋਂ ਸ਼ੁਰੂ ਹੋ ਕੇ ਲਗਭਗ ਸਾਰੀ ਦੁਨੀਆਂ ਦੇ ਦੇਸ਼ਾਂ ਨੂੰ ਆਪਣੀ ਲਪੇਟ 'ਚ ਲੈ ਰਿਹਾ ਹੈ।
**ਨਿਸ਼ਾਨੀਆਂ**: ਬੁਖ਼ਾਰ, ਖ਼ੰਘ, ਗਲਾ ਦੁਖ਼ਣਾ, ਸਰੀਰ ਦੁਖ਼ਣਾ, ਸਿਰ ਦਰਦ ਤੇ ਮਾਸਪੇਸ਼ੀਆਂ 'ਚ ਦਰਦ ਇਸ ਰੋਗ ਦੀਆਂ ਮੁੱਖ ਨਿਸ਼ਾਨੀਆਂ ਹਨ। ਇਸ ਤੋਂ ਇਲਾਵਾ ਦਸਤ ਦੇ ਬਿਮਾਰੀ ਦਾ ਹਮਲਾ ਤੇਜ਼ ਹੋਣ ਤੇ ਨਮੂਨੀਆ ਤੇ ਸਾਹ ਲੈਣ 'ਚ ਰੁਕਾਵਟ ਆਉਂਦੀ ਹੈ। ਰੋਗੀ ਵਿਅਕਤੀ ਦੇ ਅਜਿਹੇ ਲੱਛਣ ਜ਼ਾਹਿਰ ਹੋਣ ਤੋਂ ਇੱਕ ਦਿਨ ਪਹਿਲਾਂ ਤੋਂ ਲੈ ਕੇ ਇੱਕ ਹਫ਼ਤੇ ਤੱਕ ਇਸ ਦੇ ਕੀਟਾਣੂੰ ਇੱਕ ਮਨੁੱਖ਼ ਤੋਂ ਦੂਜੇ ਤੱਕ ਪਹੁੰਚ ਕੇ ਰੋਗੀਆਂ ਦੀ ਗਿਣਤੀ ਵਿੱਚ ਵਾਧਾ ਕਰਦੇ ਹਨ। ਲੱਛਣ ਸਾਹਮਣੇ ਆਉਣ ਤੇ ਤੁਰੰਤ ਇਲਾਜ ਸ਼ੁਰੂ ਕਰ ਦੇਣਾ ਚਾਹੀਦਾ ਹੈ ਤਾਂ ਰੋਗੀ ਦੇ ਛੇਤੀ ਠੀਕ ਹੋਣ ਦੀ ਸੰਭਾਵਨਾ ਵਧਦੀ ਹੈ।
**ਬਚਾਓ**: ਬਚਾਅ ਹੀ ਇਸ ਰੋਗ ਦਾ ਇਲਾਜ ਹੈ ਕਿਉਂਕਿ ਅਜੇ ਤੱਕ ਇਸ ਬਿਮਾਰੀ ਦੀ ਵਿਸ਼ੇਸ਼ ਵੈਕਸੀਅਨ ਉਪਲਬਧ ਨਹੀਂ ਹੈ। ਇਸ ਰੋਗ ਦਾ ਵਾਇਰਸ ਮਨੁੱਖ਼ ਤੇ ਜਾਨਵਰਾਂ ਦੇ ਚਾਰ ਵਾਇਰਲ ਨਸਲਾਂ ਦੇ ਜੈਨੇਟਿਕ ਪਦਾਰਥਾਂ ਨਾਲ ਮਿਲ ਕੇ ਬਣਿਆ ਹੈ। ਇਸ ਰੋਗ ਤੋਂ ਬਚਾਓ ਦੇ ਉਪਾਅ ਵਜੋਂ ਪਾਣੀ ਵੱਧ ਪੀਣ, ਹੱਥਾਂ ਨੂੰ ਗਰਮ ਪਾਣੀ ਤੇ ਸਾਬਣ ਨਾਲ ਧੋਣ, ਬਿਮਾਰ ਲੋਕਾਂ ਤੋਂ ਦੂਰ ਰਹਿਣ, ਪੂਰੀ ਨੀਂਦ ਲੈਣ, ਤਣਾਅ ਮੁਕਤ ਰਹਿਣ, ਖੰਘਦੇ ਜਾਂ ਛਿੱਕਦੇ ਆਪਣਾ ਮੂੰਹ ਢਕਣ ਆਦਿ ਇਤਿਹਾਤ/ਸਾਵਧਾਨੀਆਂ ਵਰਤਣੀਆਂ ਚਾਹੀਦੀਆਂ ਹਨ।





## ਮਾਹੌਲ ਦਾ ਅਸਰ


ਦੀਪਕ ਸੋਨੀ

ਅੰਧਵਿਸ਼ਵਾਸਾਂ 'ਚ ਗ੍ਰਸੇ ਸਮਾਜ ਵਿੱਚ ਲੋਕ ਹਨੇਰੇ 'ਚ ਭਟਕਦੇ ਹਨ। ਆਪਣੀਆਂ ਸਮੱਸਿਆਵਾਂ ਦਾ ਹੱਲ ਧਰਮ ਤੇ ਸ਼ਰਧਾ 'ਚੋਂ ਲਭਦੇ ਹਨ। ਜਿਸ ਦੇ ਚਲਦਿਆਂ ਉਨ੍ਹਾਂ ਦਾ ਕੀਮਤੀ ਸਮਾਂ ਤਾਂ ਖ਼ਰਾਬ ਹੁੰਦਾ ਹੀ ਹੈ ਨਾਲ ਹੀ ਆਰਥਿਕ ਤੌਰ ਤੇ ਵੀ ਨੁਕਸਾਨ ਉਠਾਉਣਾ ਪੈਂਦਾ ਹੈ। ਕਈ ਵਾਰ ਅਜਿਹੇ ਮਾਹੌਲ 'ਚ ਵਿਚਰਦਿਆਂ ਵੀ ਕਿਧਰੋਂ ਮਿਲੀ ਰੌਸ਼ਨੀ ਦੀ ਇੱਕ ਕਿਰਨ ਜ਼ਿੰਦਗੀ ਦੀ ਤੋਰ ਨੂੰ ਬਦਲ ਦਿੰਦੀ ਹੈ। ਅਜਿਹਾ ਹੀ ਮੇਰੇ ਨਾਲ ਵਾਪਰਿਆ ਜਦ ਮੇਰੇ ਵਿਚਾਰ ਅੰਧਵਿਸ਼ਵਾਸਾਂ ਦੀ ਦਲਦਲ 'ਚੋਂ ਨਿਕਲ ਕੇ ਤਰਕਸ਼ੀਲਤਾ ਨਾਲ ਆ ਜੁੜੇ।

ਮੇਰਾ ਜਨਮ ਅਜਿਹੇ ਪਰਿਵਾਰ ਵਿੱਚ ਹੋਇਆ ਜਿੱਥੇ ਧਾਰਮਿਕ ਮਾਹੌਲ ਸੀ। ਸਾਰਾ ਪਰਿਵਾਰ ਧਰਮ ਪ੍ਰਤੀ ਬੇਹੱਦ ਆਸਥਾ ਰੱਖਦਾ ਸੀ। ਸਾਡੇ ਘਰ ਵਿੱਚ ਹੀ ਮੰਦਰ ਬਣਿਆ ਹੋਇਆ ਸੀ ਤੇ ਛੇ ਮਹੀਨਿਆਂ ਬਾਅਦ ਹੀ ਘਰੇ 'ਮਾਤਾ ਦਾ ਜਾਗਰਣ' ਹੁੰਦਾ ਸੀ। ਮੇਰੇ ਜਨਮ ਸਮੇਂ ਤੋਂ ਲੈ ਕੇ ਹਰ ਸਾਲ ਘਰ 'ਚ ਅਜਿਹੇ ਧਾਰਮਿਕ ਸਮਾਗਮ ਰਚਾਏ ਜਾਂਦੇ ਸਨ। ਅਜਿਹੇ ਧਾਰਮਿਕ ਵਿਚਾਰਾਂ ਦੇ ਨਾਲ-ਨਾਲ ਸਾਡਾ ਪਰਿਵਾਰ ਆਪਣੀ ਆਸਥਾ ਕਰਕੇ ਛੇ ਮਹੀਨਿਆਂ ਬਾਅਦ ਹੀ ਧਾਰਮਿਕ ਸਥਾਨਾਂ ਦੀ ਯਾਤਰਾ ਤੇ ਜਾਂਦਾ ਸੀ। ਅਜਿਹੇ ਮਾਹੌਲ 'ਚ ਮੇਰਾ ਧਰਮ ਨਾਲ ਜੁੜਨਾ ਤੇ ਅੰਧ-ਵਿਸ਼ਵਾਸੀ ਰਹੁ ਰੀਤਾਂ ਨੂੰ ਮੰਨਣਾ ਸੁਭਾਵਿਕ ਸੀ।

ਮੈਂ ਪੜ੍ਹਨ ਲਿਖਣ ਦੀ ਉਮਰ ਦਾ ਹੋਇਆ ਤਾਂ ਮੈਨੂੰ ਸਾਡੇ ਘਰ ਨੇੜਲੇ ਇੱਕ ਧਾਰਮਿਕ ਅਦਾਰੇ ਵੱਲੋਂ ਚਲਾਏ ਜਾਂਦੇ ਸਕੂਲ ਵਿੱਚ ਪੜ੍ਹਨ ਲਈ ਪਾ ਦਿੱਤਾ ਗਿਆ। ਜਿੱਥੇ ਸਵੇਰ ਦੀ ਸਭਾ 'ਚ ਉਸ ਧਰਮ ਨਾਲ ਸਬੰਧਤ ਪ੍ਰਾਰਥਨਾ ਕਰਵਾਈ ਜਾਂਦੀ ਸੀ। ਸਕੂਲ ਦਾ ਮਾਹੌਲ ਧਾਰਮਿਕ ਰੰਗਣ 'ਚ ਰੰਗਿਆ ਹੋਇਆ ਸੀ। ਸਕੂਲੋਂ ਪੜ੍ਹ ਕੇ ਘਰ ਆਉਣਾ ਤੇ ਸਕੂਲ ਦਾ ਕੰਮ ਕਰਕੇ ਅਗਲੇ ਦਿਨ ਫਿਰ ਸਕੂਲ ਚਲੇ ਜਾਣਾ ਹੀ ਮੇਰਾ ਕਰਮ ਸੀ। ਮਾਪਿਆਂ ਦੇ ਵਾਂਗ ਅਧਿਆਪਕ ਵੀ ਧਰਮ ਪ੍ਰਤੀ ਪ੍ਰੇਰਿਤ ਕਰਦੇ ਸਨ। ਆਮ ਵਿਦਿਆਰਥੀਆਂ ਵਾਂਗ ਮੈਂ ਵੀ ਆਪਣੇ ਮਾਹੌਲ ਅਨੁਸਾਰ ਪਾਠ-ਪੂਜਾ ਕਰਿਆ ਕਰਦਾ ਸੀ। ਪੇਪਰਾਂ ਤੋਂ ਪਹਿਲਾਂ ਇਹ ਪਾਠ-ਪੂਜਾ ਸੁੱਖਾਂ ਸੁੱਖਣ 'ਚ ਤਬਦੀਲ ਹੋ ਜਾਂਦੀ ਸੀ। ਇਸ ਤਰ੍ਹਾਂ ਦੇ ਸਕੂਲੀ ਵਾਤਾਵਰਣ 'ਚ ਮੈਂ ਮਿਡਲ ਦੀ ਪ੍ਰੀਖਿਆ ਪਾਸ ਕਰ ਲਈ। ਮਿਡਲ ਤੋਂ ਲੈ ਕੇ ਸੈਕੰਡਰੀ ਸਕੂਲ ਤੱਕ ਸਿੱਖਿਆ ਪ੍ਰਾਪਤ ਕਰਦਿਆਂ ਮੈਨੂੰ ਕੁਦਰਤੀ ਧਾਰਮਿਕ ਵਿਚਾਰਾਂ ਵਾਲਾ ਸਕੂਲ ਹੀ ਮਿਲਿਆ ਜਿੱਥੇ ਯੱਗ, ਹਵਨ ਤੇ ਪ੍ਰਾਰਥਨਾਵਾਂ ਨਿੱਤ ਰੋਜ਼ ਦਾ ਕਰਮ ਹੁੰਦਾ ਸੀ। ਸਾਲ ਬਾਅਦ ਸਕੂਲ 'ਚ ਵੱਡਾ ਧਾਰਮਿਕ ਸਮਾਰੋਹ ਕਰਵਾਇਆ ਜਾਂਦਾ ਸੀ।

ਸੈਕੰਡਰੀ ਦੀ ਪ੍ਰੀਖਿਆ ਪਾਸ ਕਰਕੇ ਮੇਰਾ ਰੁਝਾਨ ਕੰਪਿਊਟਰ ਸਿੱਖਣ ਵੱਲ ਹੋ ਗਿਆ। ਕੰਪਿਊਟਰ ਦੀ ਸਿੱਖਿਆ 'ਚ ਥੋੜ੍ਹਾ ਮਾਹਰ ਹੁੰਦਿਆਂ ਹੀ ਮੈਨੂੰ ਇੱਕ ਪੰਜਾਬੀ ਅਖ਼ਬਾਰ ਦੇ ਪੱਤਰਕਾਰ ਨੇ ਆਪ੍ਰੇਟਰ ਰੱਖ ਲਿਆ। ਇੱਥੇ ਹੀ ਸਾਡਾ ਮੇਲ ਇੱਕ ਜੋਤਿਸ਼ੀ ਨਾਲ ਹੋਇਆ ਜਿਸ ਨੇ ਪੱਤਰਕਾਰ ਸਮੇਤ ਉੱਥੇ ਕੰਮ ਕਰਦੇ ਪੰਜ ਵਿਅਕਤੀਆਂ ਨੂੰ 'ਰੁਦਰਾਕਸ਼' ਪਾਉਣ ਲਈ ਦਿੱਤਾ ਤੇ ਕਿਹਾ ਕਿ ਇਸ ਨੂੰ ਸੋਮਵਾਰ ਵਾਲੇ ਦਿਨ ਸਵੇਰੇ 8:45 ਵਜੇ ਪੰਜ ਤੱਤਾਂ ਵਿੱਚ ਇਸ਼ਨਾਨ ਕਰਵਾ ਕੇ 108 ਵਾਰ ਜਾਪ ਕਰਕੇ ਗ੍ਰਹਿਣ ਕਰਨਾਂ ਹੈ। ਜੋਤਿਸ਼ੀ ਅਨੁਸਾਰ ਇਹ 'ਰੁਦਰਾਕਸ਼' ਤੁਹਾਡੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਕਰੇਗਾ। ਮੈਂ ਉਸ ਦੇ ਕਹੇ ਅਨੁਸਾਰ 'ਰੁਦਰਾਕਸ਼' ਪਹਿਨਿਆ ਪਰ ਮੈਨੂੰ ਉਸ ਦਾ ਕੋਈ ਲਾਭ ਨਾ ਹੋਇਆ। ਅਜਿਹਾ ਹੋਣ ਤੇ ਮੇਰੇ ਮਨ 'ਚ ਧਰਮ ਤੇ ਸ਼ਰਧਾ ਪ੍ਰਤੀ ਕਈ ਸ਼ੰਕੇ ਉਤਪੰਨ ਹੋਏ।

ਪੱਤਰਕਾਰ ਕੋਲ ਕੰਮ ਕਰਦਿਆਂ ਆਪਣੀ ਵਿੱਦਿਅਕ ਯੋਗਤਾ ਵਧਾਉਣ ਲਈ ਪ੍ਰਾਈਵੇਟ ਤੌਰ ਤੇ ਪੇਪਰ ਦਿੰਦਾ ਰਿਹਾ। ਬੀ.ਏ. ਦੇ ਪਹਿਲੇ ਸਾਲ 'ਚ ਦੇ ਪੇਪਰ ਦੇਣ ਲਈ ਦਾਖ਼ਲਾ ਭਰਨ ਉਪਰੰਤ ਜਦ ਮੇਰਾ ਰੋਲ ਨੰਬਰ ਨਾ ਆਇਆ ਤਾਂ ਮੈਂ ਇਸ ਲਈ ਭੱਜ ਦੌੜ ਕੀਤੀ। ਇਸੇ ਦੌਰਾਨ ਮੇਰੇ ਮਾਮਾ ਜੀ ਨੇ ਦਾ ਇੱਕ ਜਾਣੂੰ ਅਧਿਆਪਕ ਜਿਹੜਾ ਤਰਕਸ਼ੀਲ ਲਹਿਰ ਨਾਲ ਲੰਮੇ ਸਮੇਂ ਤੋਂ ਜੁੜਿਆ ਹੋਇਆ ਸੀ, ਮੇਰਾ ਉਸ ਨਾਲ ਸੰਪਰਕ ਹੋਇਆ। ਮੇਰਾ ਰੋਲ ਨੰਬਰ ਤੇ ਪੇਪਰਾਂ ਦਾ ਮਸਲਾ ਹੱਲ ਹੋ ਗਿਆ। ਕੁਦਰਤੀ ਉਸ ਅਧਿਆਪਕ ਦਾ ਉਸੇ ਪੱਤਰਕਾਰ ਕੋਲ ਆਉਣ ਜਾਣ ਸੀ ਜਿੱਥੇ ਮੈਂ ਕੰਮ ਕਰਦਾ ਸਾਂ। ਉਹ ਉੱਥੇ ਆਉਂਦੇ ਤੇ ਤਰਕਸ਼ੀਲ ਲਹਿਰ ਨਾਲ ਜੁੜੀਆਂ ਖ਼ਬਰਾਂ ਤੇ ਘਟਨਾਵਾਂ ਦਾ ਜ਼ਿਕਰ ਕਰਦੇ। ਮੇਰੀ ਉਨ੍ਹਾਂ ਦੀਆਂ ਗੱਲਾਂ ਤੇ ਵਿਚਾਰਾਂ ਵਿੱਚ ਦਿਲਚਸਪੀ ਹੋਣ ਲੱਗੀ। ਮੈਂ ਵੀ ਉਨ੍ਹਾਂ ਦੀ ਸੋਚ ਤੋਂ ਪ੍ਰਭਾਵਿਤ ਹੋ ਕੇ ਸੋਚਣ ਲੱਗਾ। ਆਸ-ਪਾਸ ਵਾਪਰਦੀਆਂ ਘਟਨਾਵਾਂ ਤੇ ਘਰ ਦੇ ਮਾਹੌਲ ਪ੍ਰਤੀ ਮੇਰੇ ਮਨ 'ਚ ਸੁਆਲ ਉਤਪੰਨ ਹੋਣ ਲੱਗੇ।

ਇਸੇ ਦੌਰਾਨ ਇੱਕ ਹੋਰ ਘਟਨਾ ਵਾਪਰੀ। ਮੁਕਤਸਰ ਦਾ ਇੱਕ ਨਾਮਵਰ ਜੋਤਿਸ਼ੀ ਜਿਹੜਾ ਇੱਕ ਲੋਕਲ ਟੀ.ਵੀ.

ਬਾਕੀ ਸਫ਼ਾ 41 'ਤੇ

## ਡਰ ਤੇ ਤਰਕ


ਭੀਮ ਸੈਨ ਤਰਕ

ਗੱਲ 25 ਕੁ ਸਾਲ ਪੁਰਾਣੀ ਹੈ, ਜਦੋਂ ਮੈਂ ਨਿੱਕਾ ਜਿਹਾ ਸੀ, ਮੈਂ ਅਤੇ ਮੇਰੇ ਸਾਥੀ ਸਕੂਲ ਛੁੱਟੀ ਤੋਂ ਬਾਅਦ ਗਲੀ ਵਿਚ ਇੱਕਠੇ ਖੇਡਦੇ ਹੁੰਦੇ ਸਾਂ। ਸਾਡੇ ਘਰ ਦੇ ਕੋਲ ਕੁੜੀਆਂ ਦੇ ਸਕੂਲ ਦੇ ਪਿਛਲੇ ਪਾਸੇ ਦੋ ਕੁ ਫੁੱਟ ਚੌੜੇ ਤੇ 100 ਫੁੱਟ ਲੰਬੇ ਖਾਲੀ ਹਿੱਸੇ 'ਚ ਸਕੂਲ ਦਾ ਟੁੱਟਿਆ ਫੁੱਟਿਆ ਫਰਨੀਚਰ ਪਿਆ ਰਹਿੰਦਾ ਸੀ, ਉਸ ਖਾਲੀ ਹਿੱਸੇ ਬਾਰੇ ਆਮ ਹੀ ਕਹਾਵਤ ਸੀ ਕਿ ਇਸ ਵਿਚ ਭੂਤਾਂ ਰਹਿੰਦੀਆਂ ਹਨ, ਇਸ ਕਰਕੇ ਉਸ ਖਾਲੀ ਜਗ੍ਹਾ ਵਿਚ ਜਾਣ ਦੀ ਕਿਸੇ ਦੀ ਵੀ ਹਿੰਮਤ ਨਹੀ ਸੀ, ਮੈ ਅਤੇ ਮੇਰੇ ਸਾਥੀ ਜਦੋਂ ਗਲੀ 'ਚ ਗੁੱਲੀ ਡੰਡਾ ਖੇਡਦੇ ਤਾ ਅਕਸਰ ਹੀ ਸਾਡੀ ਗੁੱਲੀ ਭੂਤਾਂ ਵਾਲੀ ਥਾਂ ਜਾ ਡਿੱਗਦੀ, ਜਿੱਥੋ ਗੁੱਲੀ ਵਾਪਸ ਚੁੱਕਣ ਦੀ ਗੱਲ ਤਾਂ ਛੱਡੋ, ਉਸ ਵੱਲ ਵੇਖਣ ਦੀ ਵੀ ਹਿੰਮਤ ਨਹੀਂ ਸੀ ਹੁੰਦੀ, ਕਿਉਂਕਿ ਭੂਤਾਂ ਦਾ ਡਰ ਹੀ ਏਨਾ ਸੀ। ਮੈਂ ਅਤੇ ਮੇਰੇ ਸਾਥੀਆਂ ਨੇ ਕੁਝ ਪੈਸੇ ਇੱਕਠੇ ਕਰਕੇ ਫੁੱਟਬਾਲ ਲੈ ਆਂਦੀ ਕਿਉਂਕਿ ਗੁੱਲੀ ਡੰਡਾ ਖੇਡ-ਖੇਡ ਕੇ ਮਨ ਅੱਕ ਚੁੱਕਿਆ ਸੀ। ਹੁਣ ਅਸੀਂ ਛੁੱਟੀ ਤੋਂ ਬਾਅਦ ਦੁਪਹਿਰ ਵੇਲੇ ਇੱਕਠੇ ਫੁਟਬਾਲ ਖੇਡਦੇ। ਇੱਕ ਦਿਨ ਦੀ ਗੱਲ ਹੈ ਕਿ ਸਾਡੇ ਫੁੱਟਬਾਲ ਖੇਡਦਿਆਂ ਤੋਂ ਇਕ ਸਾਥੀ ਨੇ ਕਿੱਕ ਜ਼ੋਰ ਦੀ ਮਾਰ ਦਿੱਤੀ ਤੇ ਫੁੱਟਬਾਲ ਭੂਤਾਂ ਵਾਲੇ ਸਥਾਨ ਤੇ ਜਾ ਡਿੱਗੀ, ਜਿੱਥੇ ਜਾਣ ਦੀ ਕਿਸੇ ਦੀ ਵੀ ਹਿੰਮਤ ਨਹੀਂ ਸੀ, ਆਖਿਰ ਸਲਾਹ ਮਸ਼ਵਰੇ ਤੋਂ ਬਾਅਦ ਫੈਸਲਾ ਕੀਤਾ ਕਿ ਫੁੱਟਬਾਲ ਵੇਖ ਤਾਂ ਲਈ ਜਾਵੇ ਕਿ ਕਿੱਥੇ ਕੁ ਡਿੱਗੀ ਪਈ ਹੈ,ਆਖਰ ਹਿੰਮਤ ਕਰਕੇ ਮੈਂ ਆਪਣੇ ਘਰ ਜਾਕੇ ਕੋਠੇ ਉੱਪਰੋਂ ਫੁੱਟਬਾਲ ਵੇਖਣ ਦੀ ਕੋਸ਼ਿਸ਼ ਕੀਤੀ ਜਿੱਥੋ ਫੁੱਟਬਾਲ ਡਿੱਗੀ ਸੀ ਨਹੀਂ ਦਿਸੀ ਫੇਰ ਇੱਕ ਹੋਰ ਘਰ ਦੇ ਕੋਠੇ ਤੇ ਜਾਕੇ ਫੁੱਟਬਾਲ ਵੱਲ ਵੇਖਿਆ ਜਿੱਥੋ ਫੁੱਟਬਾਲ ਕਿ ਭੂਤਾਂ ਵਾਲਾ ਸਾਰਾ ਹੀ ਸਥਾਨ ਨਜ਼ਰ ਆ ਰਿਹਾ ਸੀ, ਪਰ ਭੂਤਾਂ ਕਿਧਰੇ ਵੀ ਨਜ਼ਰ ਨਹੀਂ ਆਈਆਂ। ਮੇਰੇ ਸਾਥੀਆਂ ਨੇ ਮੈਨੂੰ ਫੁੱਟਬਾਲ ਲਿਆਉਣ ਲਈ ਕਿਹਾ ਮੈਂ ਸਕੂਲ ਦੇ ਮਾਲੀ ਨੂੰ ਫੁੱਟਬਾਲ ਚੁੱਕਣ ਲਈ ਉਸ ਸਥਾਨ ਤੇ ਜਾਣ ਦੀ ਆਗਿਆ ਮੰਗੀ ਤਾਂ ਉਸ ਨੇ ਸਾਫ ਜਵਾਬ ਦੇ ਦਿੱਤਾ। ਮੈਂ ਅਤੇ ਮੇਰੇ ਸਾਥੀ ਫੁੱਟਬਾਲ ਚੁੱਕਣ ਲਈ ਬਜ਼ਿਦ ਸਨ ਕਿਉਂਕਿ ਸਾਰਿਆ ਨੇ ਸਾਂਝੇ ਪੈਸੇ ਪਾਕੇ ਫੁੱਟਬਾਲ ਖਰੀਦੀ ਸੀ। ਭੂਤਾਂ ਵਾਲੇ ਸਥਾਨ ਦੇ ਕੋਲ ਇਕ ਪਾਣੀ ਵਾਲੀ ਟੈਂਕੀ ਸੀ , ਪਾਣੀ ਵਾਲੀ ਪਾਈਪ ਗਲੀ ਵਿੱਚ ਹੋਣ ਕਾਰਨ ਉਸ ਰਾਹੀਂ ਚੜ੍ਹਕੇ ਭੂਤਾਂ ਵਾਲੇ ਸਥਾਨ ਦੀ ਕੰਧ ਕੋਲ ਜਾਇਆ ਜਾ ਸਕਦਾ ਸੀ । ਮੇਰੇ ਸਾਥੀਆਂ ਨੇ ਮੈਨੂੰ ਹੱਲਾਸ਼ੇਰੀ ਦੇਕੇ ਫੁੱਟਬਾਲ ਚੁੱਕਣ ਲਈ ਪ੍ਰੇਰਿਆ ਤੇ ਮੈਂ ਪਾਣੀ ਵਾਲੀ ਪਾਈਪ ਰਾਹੀਂ ਚੜ੍ਹਕੇ ਉਸ ਕੰਧ ਤੇ ਜਾ ਖੜ੍ਹਾ ਹੋਇਆ ਜਿੱਥੋਂ ਫੁਟਬਾਲ ਚੁੱਕਣ ਲਈ ਥੱਲੇ ਉੱਤਰਿਆ ਜਾ ਸਕਦਾ ਸੀ । ਮਨ ਵਿਚ ਕੁਝ ਭੂਤਾਂ ਦਾ ਡਰ ਵੀ ਸੀ ਕਿ ਕਿਤੇ ਫੁੱਟਬਾਲ ਚੁੱਕਣ ਲੱਗੇ ਭੂਤ ਫੜ ਵੀ ਨਾ ਲਵੇ, ਪਰ ਆਸੇ ਪਾਸੇ ਨਜ਼ਰ ਮਾਰਿਆ ਕਿਧਰੇ ਵੀ ਭੂਤ ਨਜ਼ਰ ਨਾ ਆਈ ਫਿਰ ਫੁੱਟਬਾਲ ਚੁੱਕ ਲਿਆਉਣ ਲਈ ਮਨ ਕਾਹਲਾ ਪੈਣ ਲੱਗਿਆ ਤੇ ਮੈਂ ਹਿੰਮਤ ਕਰਕੇ ਕੰਧ ਉਪਰੋਂ ਟੁੱਟੇ-ਫੁੱਟੇ ਫਰਨੀਚਰ ਰਾਹੀਂ ਉਸ ਭੂਤਾਂ ਵਾਲੇ ਸਥਾਨ ਤੇ ਉੱਤਰ ਗਿਆ। ਫੁੱਟਬਾਲ ਨੂੰ ਚੁੱਕਕੇ ਬਾਹਰ ਗਲੀ ਵਿਚ ਸੁੱਟ ਦਿੱਤਾ। ਇਸ ਭੱਜ ਦੌੜ ਵਿਚ ਮੇਰੇ ਪੈਰ ਵਿਚ ਕੱਚ ਵੀ ਖੁਭ ਗਿਆ ਪਰ ਮੈਨੂੰ ਮੌਕੇ ਤੇ ਕੁਝ ਪਤਾ ਨਾ ਲਗਾ ਜਿਸਦਾ ਪਤਾ ਮੈਨੂੰ ਬਾਹਰ ਆਕੇ ਲੱਗਿਆ ਕਿਉਂਕਿ ਫੁੱਟਬਾਲ ਚੁੱਕਣ ਦੀ ਕਾਹਲੀ ਤੇ ਭੂਤਾਂ ਦੇ ਡਰ ਕਾਰਨ ਉਸ ਸਥਾਨ ਤੋਂ ਮੈਂ ਜਲਦੀ ਬਾਹਰ ਨਿਕਲਣਾ ਚਾਹੁੰਦਾ ਸੀ। ਇਸ ਘਟਨਾ ਤੋਂ ਬਾਅਦ ਮੇਰੇ ਮਨ 'ਚੋਂ ਭੂਤਾਂ ਦਾ ਡਰ ਖ਼ਤਮ ਹੋਣ ਲੱਗਾ ਕਿਉਂਕਿ ਉਸ ਸਥਾਨ ਤੇ ਕੋਈ ਵੀ ਭੂਤ ਨਹੀਂ ਸੀ ਭੂਤਾਂ ਦਾ ਡਰ ਬੱਚਿਆਂ ਦੇ ਮਾਂ-ਬਾਪ ਵੱਲੋਂ ਫੈਲਾਇਆ ਹੋਇਆ ਸੀ ਤਾਂ ਜੋ ਉਸ ਸਥਾਨ ਤੇ ਕੋਈ ਵੀ ਬੱਚਾ ਨਾ ਜਾਵੇ ਜਿੱਥੇ ਟੁੱਟਿਆ-ਫੁੱਟਿਆ ਫਰਨੀਚਰ, ਕੱਚ ਤੇ ਲੋਹਾ ਆਦਿ ਪਿਆ ਸੀ। ਉਸ ਸਮੇਂ ਤੋਂ ਹੀ ਮੇਰੇ ਮਨ ਵਿੱਚੋਂ ਭੂਤ-ਪ੍ਰੇਤ ਤੇ ਆਤਮਾਵਾਂ ਦਾ ਡਰ ਨਿਕਲ ਗਿਆ। ਫਿਰ ਤਰਕਸ਼ੀਲ ਸੁਸਾਇਟੀ ਨਾਲ ਜੁੜ ਕੇ ਮੈਂ ਸਾਹਿਤ ਪੜ੍ਹਿਆ ਤੇ ਵਹਿਮ ਭਰਮ, ਅੰਧ ਵਿਸ਼ਵਾਸਾਂ ਦੀ ਸਾਰੀ ਗਾਥਾ ਮੇਰੀ ਸਮਝ ਵਿੱਚ ਆ ਗਈ। ਸੁਸਾਇਟੀ ਦਾ ਮੈਂਬਰ ਬਣ ਕੇ ਮੈਂ ਸਰਗਰਮੀਂ ਨਾਲ ਕੰਮ ਕਰਨਾ ਸ਼ੁਰੂ ਕੀਤਾ। ਆਪਣੀ ਰੁਚੀ ਤੇ ਇੱਛਾ ਅਨੁਸਾਰ ਮੈਨੂੰ ਅਨੇਕਾਂ ਰਹੱਸਮਈ ਘਟਨਾਵਾਂ ਦੇ ਕੇਸ ਹੱਲ ਕਰਨ ਦਾ ਮੌਕਾ ਮਿਲਿਆ ਤੇ ਹਰੇਕ ਵਿੱਚ ਸਫਲਤਾ ਮਿਲੀ। ਹੁਣ ਮੈਨੂੰ ਆਪਣੇ ਤਰਕਸ਼ੀਲ ਹੋਣ ਤੇ ਫ਼ਖ਼ਰ ਹੈ ਤੇ ਮੈਂ ਆਪਣੀ ਜ਼ਿੰਦਗੀ ਇਸ ਲਹਿਰ ਦੇ ਲੇਖੇ ਲਾਈ ਹੈ।

ਮੈਂ ਜ਼ਿੰਦਗੀ ਭਰ ਤਰਕਸ਼ੀਲ ਲਹਿਰ ਨਾਲ ਜੁੜ ਕੇ ਲੋਕਾਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਾਉਣ ਤੇ ਸਮਾਜ ਨੂੰ ਚੰਗਾ ਬਣਾਉਣ ਦਾ ਅਹਿਦ ਲਿਆ ਹੈ।

* ਰਾਮਪੁਰਾ ਫੂਲ 98156-63666



ਸਫ਼ਾ 39 ਦੀ ਬਾਕੀ...

ਚੈਨਲ ਤੇ ਹਰੇਕ ਐਤਵਾਰ ਲੋਕਾਂ ਦੀਆਂ ਸਮੱਸਿਆਵਾਂ ਦੇ ਹੱਲ ਦੱਸਦਾ ਸੀ ਤੇ ਲੋਕਾਂ ਦੀ 'ਕਿਸਮਤ' ਬਦਲਣ ਲਈ ਨਗ਼ ਰਾਸ਼ੀਆਂ ਵੀ ਵੇਚਦਾ ਸੀ। ਅਚਾਨਕ ਉਸ ਦਾ ਵਾਹ ਤਰਕਸ਼ੀਲ ਅਧਿਆਪਕ ਨਾਲ ਪਿਆ ਤਾਂ ਫ਼ੋਨ ਤੇ ਹੀ ਜਦ ਅਧਿਆਪਕ ਨੇ ਉਸ ਨੇ 'ਮੈਜਿਕ ਰੈਮਿਡੀਜ਼ ਐਕਟ' ਦਾ ਵੇਰਵਾ ਦੇ ਕੇ ਚੈਨਲ ਤੇ ਉਸ ਵੱਲੋਂ ਕੀਤੇ ਜਾ ਰਹੇ ਪ੍ਰਚਾਰ ਨੂੰ ਗੁੰਮਰਾਹਕੁੰਨ ਦੱਸਿਆ ਤੇ ਆਪਣੀ ਜੋਤਿਸ਼ ਨੂੰ ਸੱਚ ਸਾਬਤ ਕਰਨ ਲਈ ਤਰਕਸ਼ੀਲਾਂ ਵੱਲੋਂ ਇਨਾਮ ਬਾਰੇ ਦੱਸਿਆ ਤਾਂ ਉਹ ਜੋਤਿਸ਼ੀ ਨਿਰਉੱਤਰ ਹੋ ਗਿਆ। ਅਧਿਆਪਕ ਦੀ ਪਹਿਲ ਕਦਮੀਂ ਤੇ ਉਸ ਦਾ ਟੀ.ਵੀ ਚੈਨਲ ਤੇ ਆਉਂਦਾ ਮਸ਼ਹੂਰੀ ਪ੍ਰਚਾਰ ਵੀ ਬੰਦ ਹੋ ਗਿਆ। ਇਸ ਘਟਨਾ ਤੋਂ ਬਾਅਦ ਮੇਰੀ ਤਰਕਸ਼ੀਲ ਵਿਚਾਰਾਂ ਨਾਲ ਸਾਂਝ ਬਣਨ ਲੱਗੀ। ਕੁਝ ਹੀ ਦਿਨਾਂ ਬਾਅਦ ਸ਼ਹਿਰ 'ਚ ਮਸ਼ਹੂਰੀ ਪ੍ਰਚਾਰ ਕਰਕੇ ਲੋਕਾਂ ਦੀਆਂ ਮੁਸ਼ਕਲਾਂ ਦੇ ਹੱਲ ਦਾ ਦਾਅਵਾ ਕਰਨ ਵਾਲੇ ਮੀਆਂ ਮੂਸਾ ਦਾ ਵੀ ਜਦ ਤਰਕਸ਼ੀਲਾਂ ਨੇ ਬੋਰੀਆ ਬਿਸਤਰ ਗੋਲ ਕੀਤਾ ਤਾਂ ਮੈਨੂੰ ਸਾਰੀ ਗੱਲ ਸਮਝ ਆ ਗਈ।

ਉਸ ਅਧਿਆਪਕ ਸੱਜਣ ਦੇ ਵਿਚਾਰਾਂ ਤੇ ਅਮਲਾਂ ਨੂੰ ਵੇਖ ਕੇ ਮੈਂ 'ਤਰਕਸ਼ੀਲ' ਮੈਗਜ਼ੀਨ ਨਾਲ ਜੁੜਿਆ ਤੇ ਸਾਹਿਤ ਪੜ੍ਹਨ ਲੱਗਾ। ਜਿਸ ਨਾਲ ਮੇਰੇ ਅੰਦਰ ਵਸੀ ਧਰਮ ਪ੍ਰਤੀ ਸ਼ਰਧਾ ਕਿਧਰੇ ਉੱਡ-ਪੁੱਡ ਗਈ। ਮੇਰਾ ਸਵੈ ਵਿਸ਼ਵਾਸ ਵਧਣ ਲੱਗਾ। ਮੈਂ ਆਪਣੇ ਘਰ 'ਚ ਵੀ ਇਨ੍ਹਾਂ ਵਿਚਾਰਾਂ ਦੀ ਰੌਸ਼ਨੀ 'ਚ ਗੱਲਬਾਤ ਕਰਨ ਲੱਗ ਪਿਆ। ਆਪਣੇ ਮਿੱਤਰਾਂ ਦੋਸਤਾਂ ਦੇ ਦਾਇਰੇ 'ਚ ਵੀ ਅਜਿਹੇ ਵਿਚਾਰਾਂ ਸਦਕਾ ਮੇਰੀ ਇੱਕ ਵੱਖਰੀ ਪਹਿਚਾਣ ਬਣ ਗਈ। ਮੈਂ ਪਿਛਲੇ ਪੰਜ ਸਾਲਾਂ ਤੋਂ 'ਤਰਕਸ਼ੀਲ' ਨਾਲ ਬਹੁਤ ਨੇੜਿਓਂ ਜੁੜਿਆ ਹੋਇਆਂ ਹਾਂ ਤੇ ਲਗਦੀ ਵਾਹ ਆਪਣੇ ਇਲਾਕੇ 'ਚ ਹੁੰਦੇ ਤਰਕਸ਼ੀਲ ਮੇਲਿਆਂ, ਸੈਮੀਨਾਰਾਂ ਤੇ ਹੋਰ ਸਮਾਰੋਹਾਂ 'ਚ ਸ਼ਿਰਕਤ ਕਰਕੇ ਆਪਣੇ ਵੱਲੋਂ ਬਣਦਾ ਸਰਦਾ ਯੋਗਦਾਨ ਵੀ ਪਾਉਂਦਾ ਹਾਂ। ਇਹ ਕੰਮ ਮੈਨੂੰ ਆਪਣੇ ਆਪ 'ਚ ਬਹੁਤ ਸਾਰਥਕ ਲਗਦਾ ਹੈ।

ਮੈਂ ਅਕਸਰ ਹੀ ਸੋਚਦਾ ਹਾਂ ਕਿ ਜੇਕਰ ਮੇਰੀ ਉਸ ਤਰਕਸ਼ੀਲ ਅਧਿਆਪਕ ਨਾਲ ਮੁਲਾਕਾਤ ਨਾ ਹੁੰਦੀ ਤਾਂ ਮੈਂ ਅੱਜ ਵੀ ਅੰਧ ਵਿਸ਼ਵਾਸਾਂ ਦੇ ਜੰਜਾਲ 'ਚ ਫ਼ਸਿਆ ਹੁੰਦਾ ਤੇ ਕਿਸੇ ਧਾਰਮਿਕ ਸੰਸਥਾ ਦਾ ਕਾਰਕੁੰਨ ਹੁੰਦਾ। ਹੁਣ ਮੈਨੂੰ ਆਪਣੇ ਤਰਕਸ਼ੀਲ ਵਿਚਾਰਾਂ ਤੇ ਫ਼ਖ਼ਰ ਹੈ। ਮੈਂ ਇਨ੍ਹਾਂ ਵਿਚਾਰਾਂ ਦੇ ਪ੍ਰਸਾਰ-ਪ੍ਰਚਾਰ ਲਈ ਆਪਣੇ ਵੱਲੋਂ ਹਮੇਸ਼ਾ ਯਤਨਸ਼ੀਲ ਰਹਿੰਦਾ ਹਾਂ। ਹੁਣ ਮੈਂ ਪਰਿਵਾਰ ਦੇ ਕਿਸੇ ਵੀ ਕਿਸਮ ਦੇ ਧਾਰਮਿਕ ਸਮਾਗਮ ਵਿੱਚ ਆਪਣੇ ਵੱਲੋਂ ਸ਼ਿਰਕਤ ਨਹੀਂ ਕਰਦਾ। ਹੋਰਨਾਂ ਲੋਕਾਂ ਨੂੰ ਇਨ੍ਹਾਂ ਵਿਚਾਰਾਂ ਨਾਲ ਜੋੜਨਾ, ਸੱਚਾਈ ਤੇ ਵਿਗਿਆਨ ਦਾ ਪ੍ਰਚਾਰ ਕਰਨਾ ਮੇਰਾ ਉਦੇਸ਼ ਹੈ। ਛੋਟੀ ਉਮਰੇ ਤਰਕਸ਼ੀਲ ਵਿਚਾਰਾਂ ਨਾਲ ਸਾਂਝ ਪੈਣ ਤੇ ਮੇਰਾ ਵਿਸ਼ਵਾਸ ਹੈ ਕਿ ਮੈਂ ਆਪਣੀ ਜ਼ਿੰਦਗੀ ਦੇ ਹਰ ਮੋੜ ਤੇ ਜਿੱਤ ਹਾਸਲ ਕਰਾਂਗਾ। * 98559-83611

## ਪੁੱਤਰ ਦੀ ਚਾਹਤ 'ਚ 'ਨ੍ਹਾਤਾ ਨਹੀਂ

ਵਾਰਾਣਸੀ, 13 ਮਈ (ਭਾਸ਼ਾ)- ਵਾਰਾਣਸੀ ਦੇ ਇੱਕ ਪਿੰਡ ਦਾ ਰਹਿਣ ਵਾਲਾ ਇੱਕ ਵਿਅਕਤੀ ਪੁੱਤਰ ਦੀ ਪ੍ਰਾਪਤੀ ਲਈ 1973 ਤੋਂ ਲੈ ਕੇ ਅੱਜ ਤੱਕ ਨਹਾਤਾ ਹੀ ਨਹੀਂ ਪਰ ਉਸਦੀ ਪੁੱਤਰ ਦੀ ਚਾਹਤ ਪੂਰੀ ਨਹੀਂ ਹੋ ਸਕੀ।

ਇਸ ਛੋਟੇ ਜਿਹੇ ਪਿੰਡ ਦਾ ਰਹਿਣ ਵਾਲਾ ਇਹ ਵਿਅਕਤੀ ਪੁੱਤਰ ਦੀ ਚਾਹਤ ਅਤੇ ਦੇਸ਼ ਦੀਆਂ ਸਮੱਸਿਆਵਾਂ ਨੂੰ ਦੂਰ ਕਰਨ ਲਈ ਪਿਛਲੇ 36 ਸਾਲਾਂ ਤੋਂ ਨਾ ਨਹਾਉਣ ਦਾ ਦਾਅਵਾ ਕਰਦਾ ਹੈ ਪਰ ਉਸਦੇ ਇਸ ਦਾਅਵੇ ਦੀ ਪੋਲ **ਅੰਧਵਿਸ਼ਵਾਸ** ਉਸਦੀ ਪਤਨੀ ਅਤੇ ਪਿੰਡ ਵਾਸੀਆਂ ਖੋਲ੍ਹ ਦਿੱਤੀ।

ਉਸਦੀ ਪਤਨੀ ਅਤੇ ਪਿੰਡ ਵਾਸੀਆਂ ਦਾ ਕਹਿਣਾ ਹੈ ਕਿ ਉਸ ਨੇ ਅਸਲ ਵਿਚ 36 ਸਾਲ ਪਹਿਲਾਂ 1973 ਵਿਚ ਕਿਸੇ ਤਾਂ ਤਾਂਤਰਿਕ ਦੇ ਕਹਿਣ 'ਤੇ ਨਹਾਉਣਾ ਛੱਡ ਦਿੱਤਾ ਸੀ ਕਿ ਅਜਿਹਾ ਕਰਨ ਨਾਲ ਉਸਨੂੰ ਪੁੱਤਰ ਦੀ ਪ੍ਰਾਪਤੀ ਹੋਵੇਗੀ। ਇਹ ਗੱਲ ਵੱਖਰੀ ਹੈ ਕਿ ਉਸ ਸਮੇਂ ਤਿੰਨ ਬੇਟੀਆਂ ਦੇ ਪਿਤਾ ਰਹੇ ਇਸ ਵਿਅਕਤੀ ਨੂੰ ਇਹ ਟੋਟਕਾ ਅਪਨਾਉਣ ਤੋਂ ਬਾਅਦ ਵੀ ਉਸ ਦੇ ਘਰ ਚਾਰ ਹੋਰ ਬੇਟੀਆਂ ਹੀ ਪੈਦਾ ਹੋਈਆਂ ਅਤੇ ਪੁੱਤਰ ਪ੍ਰਾਪਤ ਕਰਨ ਦਾ ਉਸਦਾ ਸੁਪਨਾ ਅਜੇ ਤੱਕ ਪੂਰਾ ਨਹੀਂ ਹੋ ਸਕਿਆ।

**ਖ਼ੁਸ਼ ਖ਼ਬਰ**

## ਨਾਸਤਿਕ ਮੰਤਰੀ !

ਪ੍ਰਧਾਨ ਮੰਤਰੀ ਡਾ: ਮਨਮੋਹਨ ਸਿੰਘ ਦੀ ਅਗਵਾਈ ਹੇਠ ਸਹੁੰ ਚੁੱਕਣ ਵਾਲੀ ਕੈਬਨਿਟ ਦੇ 6 ਮੰਤਰੀ 'ਰੱਬ' ਵਿਚ ਯਕੀਨ ਨਹੀਂ ਰੱਖਦੇ। ਇਹਨਾਂ ਮੰਤਰੀਆਂ ਨੇ ਸਹੁੰ ਚੁੱਕਣ ਮੌਕੇ ਸਪੱਸ਼ਟ ਤੌਰ 'ਤੇ ਕਿਹਾ ਕਿ ਉਹ ਸਿਰਫ਼ ਭਾਰਤ ਦੇ ਸੰਵਿਧਾਨ ਵਿਚ ਹੀ ਵਿਸ਼ਵਾਸ ਰੱਖਦੇ ਹਨ ਜਦ ਕਿ ਪ੍ਰਧਾਨ ਮੰਤਰੀ ਤੇ 13 ਹੋਰਨਾਂ ਮੰਤਰੀਆਂ ਨੇ ਰੱਬ ਨੂੰ ਹਾਜ਼ਰ-ਨਾਜ਼ਰ ਜਾਣ ਕੇ ਹੀ ਸਹੁੰ ਚੁੱਕੀ। ਇਨ੍ਹਾਂ ਨਾਸਤਿਕ ਮੰਤਰੀਆਂ ਵਿਚ ਏ.ਕੇ. ਐਂਟਨੀ, ਪੀ. ਚਿਦੰਬਰਮ, ਸੁਸ਼ੀਲ ਕੁਮਾਰ ਸ਼ਿੰਦੇ, ਐਮ.ਵੀਰੱਪਾ ਮੋਇਲੀ, ਐਸ. ਜੈਪਾਲ ਰੈਡੀ ਤੇ ਸੀ.ਪੀ ਜੋਸ਼ੀ ਦੇ ਨਾਂ ਸ਼ਾਮਿਲ ਹਨ।

## ਅਸਲੀ 'ਮੰਤਰ'



ਰਣਜੀਤ ਮੋਠਾਂਵਾਲੀ

ਸਾਡੇ ਆਮ ਜੀਵਨ 'ਚ ਅਕਸਰ ਹੀ ਅਜਿਹੀਆਂ ਘਟਨਾਵਾਂ ਵਾਪਰਦੀਆਂ ਹਨ ਜਿਹੜੀਆਂ ਸਾਨੂੰ ਸੋਚਣ ਲਈ ਮਜਬੂਰ ਕਰਦੀਆਂ ਹਨ। ਕੁਝ ਸਮਾਂ ਪਹਿਲਾਂ ਸਾਡੇ ਗੁਆਂਢ 'ਚ ਹੋਏ ਵਿਆਹ 'ਚ ਪਏ ਰੌਲੇ ਰੱਪੇ ਦੌਰਾਨ ਮੇਰੀ ਪਹਿਲ ਕਦਮੀ ਤੇ ਇੱਕ ਅਜਿਹਾ ਸੱਚ ਸਾਹਮਣੇ ਆਇਆ ਜਿਸ ਨੇ ਸਾਰਿਆਂ ਨੂੰ ਸੋਚਣ ਲਈ ਮਜਬੂਰ ਕਰ ਦਿੱਤਾ। ਮੈਂ.ਆਪਣੀ ਡਿਊਟੀ ਤੋਂ ਆ ਕੇ ਘਰ ਕੱਪੜੇ ਬਦਲ ਹੀ ਰਿਹਾ ਸਾਂ ਕਿ ਮੈਨੂੰ ਪਤਾ ਲੱਗਾ ਕਿ ਵਿਆਹ ਵਾਲੇ ਘਰ ਕੋਈ ਹੰਗਾਮਾ ਹੋ ਗਿਆ।

ਮੈਂ ਤੁਰੰਤ ਹੀ ਉਸ ਘਰ ਪਹੁੰਚ ਗਿਆ, ਜਾ ਕੇ ਵੇਖਿਆ ਕਿ ਸੱਚਮੁਚ ਹੀ ਘਰ ਦਾ ਮਾਹੌਲ ਵਿਗੜਿਆ ਹੋਇਆ ਸੀ। ਵਿਆਹ ਵਾਲੇ ਘਰ ਦੀ ਦੂਸਰੀ ਮੰਜ਼ਿਲ ਤੇ ਚੜ੍ਹਿਆ ਹੋਇਆ ਇੱਕ ਨੌਜਵਾਨ ਆਪਣੇ ਹੱਥ ਵਿੱਚ ਡਾਂਗ ਫੜ੍ਹ ਕੇ ਦਰਵਾਜ਼ਿਆਂ ਤੇ ਸ਼ੀਸ਼ਿਆਂ ਨੂੰ ਭੰਨ ਰਿਹਾ ਸੀ ਤੇ ਨਾਲ ਹੀ ਬੋਲ ਰਿਹਾ ਸੀ, "ਮੈਨੂੰ ਰੋਕਣ ਵਾਲਾ ਕੌਣ ਹੈ ਓਏ? ਮੈਂ ਤਾਂ ਵੱਡਿਆਂ-ਵੱਡਿਆਂ ਦੀ ਪ੍ਰਵਾਹ ਨੀਂ ਕਰਦਾ, ਮੇਰੇ ਤੇ 'ਪੀਰ' ਦੀ ਕ੍ਰਿਪਾ ਹੈ...ਜੇਕਰ ਕਿਸੇ ਨੇ ਮੈਨੂੰ ਰੋਕਣ ਤੇ ਹੱਥ ਲਾਉਣ ਦੀ ਕੋਸ਼ਿਸ਼ ਕੀਤੀ ਤਾਂ ਉਹ ਜਿਉਂਦਾ ਨੀਂ ਬਚੇਗਾ...ਅੱਜ ਮੈਂ ਆਪਣੀ ਕਰਨੀ ਤੇ ਆਇਆ ਹਾਂ...।" ਇਹ ਕਹਿੰਦਿਆਂ ਉਸ ਨੇ ਪਲਾਂ ਵਿੱਚ ਹੀ ਉਸ ਨੇ ਕਮਰੇ ਦੇ ਸਾਰੇ ਸ਼ੀਸ਼ਿਆਂ ਨੂੰ ਚੂਰ-ਚੂਰ ਕਰ ਦਿੱਤਾ। ਹੇਠਾਂ ਖੜ੍ਹੇ ਮੇਲੀ ਤੇ ਲੋਕ ਉਸ ਦੇ ਮੂੰਹ ਵੱਲ ਵੇਖ ਰਹੇ ਸਨ। ਉਹ ਉਸ ਦੀਆਂ ਗੱਲਾਂ ਨੂੰ ਸੱਚ ਸਮਝ ਰਹੇ ਸਨ। ਇਸੇ ਲਈ ਉਹ ਉਸ ਨੌਜਵਾਨ ਨੂੰ ਰੋਕਣ ਲਈ ਕੋਈ ਕਾਰਵਾਈ ਨਹੀਂ ਸਨ ਕਰ ਰਹੇ।

ਉੱਥੇ ਤਮਾਸ਼ਬੀਨ ਬਣ ਕੇ ਖੜ੍ਹੇ ਕੁਝ ਲੋਕਾਂ ਦਾ ਕਹਿਣਾ ਸੀ ਕਿ ਇਸ ਨੌਜਵਾਨ ਦੇ ਦਿਮਾਗ਼ ਨੂੰ ਸ਼ਰਾਬ ਚੜ੍ਹ ਗਈ ਹੈ ਪਰ ਬਹੁਤਿਆਂ ਦਾ ਮੰਨਣਾ ਸੀ ਕਿ ਉਸ ਨੌਜਵਾਨ ਦੇ ਬੋਲਣ ਅਨੁਸਾਰ ਜਰੂਰ ਹੀ ਕਿਸੇ 'ਪੀਰ' ਦੇ ਸਾਏ ਦੇ ਚਲਦਿਆਂ ਕੋਈ ਭੈੜੀ 'ਓਪਰੀ ਸ਼ੈਅ' ਆਪਣਾ ਰੰਗ ਵਿਖਾ ਰਹੀ ਹੈ। ਸਾਰੀਆਂ ਗੱਲਾਂ ਨੂੰ ਧਿਆਨ 'ਚ ਰਖਦਿਆਂ ਘਰ ਵਾਲਿਆਂ ਨੇ ਤੁਰੰਤ ਹੀ ਸਾਡੇ ਪਿੰਡ ਦੀ ਇੱਕ ਚੇਲੀ ਨੂੰ ਬੁਲਾ ਲਿਆਉਂਦਾ। ਸਾਰੀ ਹਾਲਤ ਵੇਖ਼ ਕੇ ਉਹ ਕਹਿਣ ਲੱਗੀ ਕਿ ਇਸ ਨੌਜਵਾਨ ਵਿੱਚ ਕਿਸੇ ਤਕੜੇ 'ਪ੍ਰੇਤ' ਦਾ ਵਾਸਾ ਹੈ। ਉਸ ਨੇ ਆਪਣੇ ਵੱਲੋਂ 'ਪਾਣੀ' ਮੰਤਰ ਕੇ ਦਿੱਤਾ ਤੇ ਕਿਹਾ ਕਿ ਇਸ ਪਾਣੀ ਦਾ ਛਿੜਕਾਓ ਕਰੋ ਤੇ ਨੌਜਵਾਨ ਉਸ 'ਪ੍ਰੇਤ' ਦੇ ਅਸਰ ਤੋਂ ਹੁਣੇ ਹੋ ਜਾਵੇਗਾ ਤੇ ਆਪਣੇ ਆਪ ਹੀ ਥੱਲੇ ਉੱਤਰ ਆਵੇਗਾ। ਘਰ ਦਾ ਇੱਕ ਮੈਂਬਰ ਚੇਲੀ ਦੁਆਰਾ ਦਿੱਤੇ ਪਾਣੀ ਦੇ ਛਿੱਟੇ ਮਾਰਨ ਲੱਗਾ ਪ੍ਰੰਤੂ ਉਸ ਨੌਜਵਾਨ ਤੇ ਕੋਈ ਅਸਰ ਨਹੀਂ ਸੀ ਹੋ ਰਿਹਾ। ਸਾਰੀ ਸਥਿਤੀ ਨੂੰ ਸਮਝਦਿਆਂ ਮੈਂ ਉੱਥੇ ਖੜ੍ਹੇ ਪਿੰਡ ਦੇ ਕੁਝ ਉੱਦਮੀ ਨੌਜਵਾਨਾਂ ਨੂੰ ਪਿਛਲੇ ਪਾਸਿਓਂ ਦੀ ਜਾ ਕੇ ਉਸ ਭੂਸਰੇ ਹੋਏ ਨੌਜਵਾਨ ਨੂੰ ਕਾਬੂ ਕਰਨ ਲਈ ਪ੍ਰੇਰਿਆ। ਕੋਸ਼ਿਸ਼ ਕਰਨ ਤੇ ਉਹ ਮੇਰੇ ਨਾਲ ਸਹਿਮਤ ਹੋ ਗਏ। ਜਦ ਹੁੜਦੰਗ ਮਚਾ ਰਹੇ ਉਸ ਨੌਜਵਾਨ ਨੇ ਵੇਖਿਆ ਕਿ ਆਪਣੇ ਵੱਲ ਨੌਜਵਾਨਾਂ ਨੂੰ ਵੇਖਿਆ ਤਾਂ ਉਹ ਘਬਰਾ ਗਿਆ। ਮੈਂ ਵੀ ਉਸ ਦੇ ਸਾਹਮਣੇ ਹੀ ਦੂਜੀ ਮੰਜ਼ਿਲ ਤੇ ਚੜ੍ਹਨ ਲੱਗਾ। ਉਸ ਦੇ ਕੋਲ ਜਾ ਕੇ ਮੈਂ ਉਸ ਨੂੰ ਹੱਥ ਵਿੱਚ ਫੜ੍ਹੀ ਡਾਂਗ ਸੁੱਟਣ ਲਈ ਆਖਿਆ। ਮੇਰੇ ਕਹਿਣ ਤੇ ਉਸ ਨੇ ਡਾਂਗ ਸੁੱਟ ਦਿੱਤੀ ਤੇ ਆਖਿਆ ਕਿ ਤੁਹਾਡੇ ਪਿੰਡ ਦੇ ਨੌਜਵਾਨ ਮੈਨੂੰ ਫੜ੍ਹਨ ਲਈ ਆ ਰਹੇ ਹਨ। ਮੈਂ ਕਿਹਾ ਕਿ ਤੈਨੂੰ ਕੋਈ ਕੁਝ ਨਹੀਂ ਕਹੇਗਾ। ਉਨ੍ਹਾਂ ਨੌਜਵਾਨਾਂ ਦੇ ਆਉਣ ਤੇ ਅਸੀਂ ਸਾਰਿਆਂ ਨੇ ਮਿਲ ਕੇ ਉਸ ਨੂੰ ਕਾਬੂ ਕਰ ਲਿਆ ਤੇ ਉਸ ਦੀ ਖ਼ੂਬ ਭੁਗਤ ਸਵਾਰੀ। ਫਿਰ ਉਸ ਦੀ ਮਾਂ ਨੇ ਆ ਕੇ ਛੁਡਾਇਆ। ਉੱਥੇ ਖੜ੍ਹੀ ਚੇਲੀ ਨੂੰ ਮੈਂ ਕਿਹਾ ਕਿ ਤੇਰੇ ਮੰਤਰੇ ਹੋਏ ਪਾਣੀ ਨੇ ਕੀ ਅਸਰ ਕੀਤਾ ਹੈ? ਤੂੰ ਤਾਂ ਸਭ ਨੂੰ ਬੇਵਕੂਫ਼ ਬਣਾ ਰਹੀ ਸੀ। ਉਸ ਨੂੰ ਕੋਈ ਜਵਾਬ ਨਾ ਆਇਆ ਤੇ ਉਹ ਨਿਰਉੱਤਰ ਹੋ ਕੇ ਚਲੀ ਗਈ। ਮਾਹੌਲ ਕੁਝ ਸ਼ਾਂਤ ਹੋਇਆ ਤਾਂ ਮੈਂ ਵਿਆਹ ਵਾਲੇ ਘਰ ਤੋਂ ਪੁੱਛ ਪੜਤਾਲ ਕਰਕੇ ਮਸਲੇ ਦਾ ਅਸਲੀ ਕਾਰਣ ਖ਼ੋਜ ਲਿਆ। ਵਿੱਚੋਂ ਗੱਲ ਇਹ ਨਿਕਲੀ ਕਿ ਉਹ ਨੌਜਵਾਨ ਸਾਡੇ ਪਿੰਡ ਦੀ ਹੀ ਕਿਸੇ ਕੁੜੀ ਨਾਲ ਵਿਆਹ ਕਰਵਾਉਣਾ ਲੋਚਦਾ ਸੀ ਪਰ ਜਦ ਉਸ ਨੂੰ ਗੱਲ ਬਣਦੀ ਨਾ ਦਿਸੀ ਤਾਂ ਉਸ ਨੇ ਰੌਲਾ ਰੱਪਾ ਪਾਉਣਾ ਤੇ ਮਕਾਨ ਦੀ ਛੱਤ ਤੇ ਚੜ੍ਹ ਕੇ ਬੂਹੇ ਬਾਰੀਆਂ ਭੰਨਦਿਆਂ ਖ਼ਰੂਦ ਮਚਾਉਣਾ ਸ਼ੁਰੂ ਕਰ ਦਿੱਤਾ। ਮੈਂ ਉਸ ਦੀ ਮਾਂ ਨੂੰ ਸਾਰੀ ਅਸਲੀਅਤ ਦਸਦਿਆਂ ਕਿਹਾ ਕਿ ਤੁਸੀਂ ਗੱਲ ਨੂੰ ਬਿਨਾਂ ਸਮਝੇ ਚੇਲੀ ਮਗਰ ਲੱਗ ਕੇ ਸਮਾਂ ਤੇ ਪੈਸਾ ਬਰਬਾਦ ਕਰ ਰਹੇ ਹੋ ਪਰ 'ਅਸਲੀ ਮੰਤਰ' ਤਾਂ ਤੁਹਾਡੇ ਮੁੰਡੇ ਦੇ ਵਿਆਹ ਦਾ ਹੈ। ਉਸ ਦੀ ਮਾਂ ਬਹੁਤ ਸ਼ਰਮਸਾਰ ਹੋਈ ਤੇ ਨਾਲ ਹੀ ਪਿੰਡ ਦੀ ਚੇਲੀ ਦੀ 'ਸਿਆਣਪ' ਦਾ ਭਾਂਡਾ ਵੀ ਫੁੱਟ ਗਿਆ। ਕੁਝ ਸਮੇਂ ਬਾਅਦ ਉਹ ਨੌਜਵਾਨ ਵੀ ਸੰਭਲ ਗਿਆ ਤੇ ਸਾਰੀ ਗੱਲ ਸਮਝਣ ਉਪਰੰਤ ਮੁਆਫ਼ੀ ਮੰਗਣ ਤੇ ਉੱਤਰ ਆਇਆ।

ਗੁਰੂਹਰਸਹਾਏ (ਫਿਰੋਜ਼ਪੁਰ) 98146-19019,





## ਅਗਿਆਨਤਾ ਦੀ ਹੱਦ



ਰਾਮ ਸਵਰਨ ਲੱਖੇਵਾਲੀ

**ਠੱਗ ਤਾਂਤਰਿਕਾਂ ਦੀ ਲੁੱਟ ਦਾ ਧੰਦਾ ਡਾ. ਅਸ਼ੋਕ ਜਡੇਜਾ ਤੋਂ ਹੀ ਨਹੀਂ ਸ਼ੁਰੂ ਹੋਇਆ ਤੇ ਨਾ ਹੀ ਇੱਥੇ ਖ਼ਤਮ ਹੋਣ ਵਾਲਾ ਹੈ। ਜਿੰਨਾ ਚਿਰ ਲੋਕ ਅਗਿਆਨਤਾ ਦਾ ਸ਼ਿਕਾਰ ਹਨ, ਓਨਾ ਚਿਰ ਅੰਧਵਿਸ਼ਵਾਸਾਂ ਦੇ ਨਾਂ ਤੇ ਆਪਣੀ ਦੁਕਾਨਦਾਰੀ ਚਲਾਉਣ ਵਾਲੇ ਸ਼ੈਤਾਨ ਲੋਕਾਂ ਦੀਆਂ ਪੰਜੇ ਉਂਗਲਾਂ ਘਿਉ 'ਚ ਰਹਿਣਗੀਆਂ।**

ਵਿਗਿਆਨ ਦੇ ਇਸ ਯੁੱਗ 'ਚ ਜਦ ਮਨੁੱਖ਼ ਚੰਨ ਤੇ ਦੁਨੀਆਂ ਵਸਾਉਣ ਨੂੰ ਫ਼ਿਰਦਾ ਹੈ। ਵਿਗਿਆਨ ਨੇ ਮਨੁੱਖ਼ ਦੇ ਜੀਵਨ ਨੂੰ ਉਸ ਬੁਲੰਦੀ ਤੇ ਪਹੁੰਚਾ ਦਿੱਤਾ ਹੈ ਜਿਸ ਦੇ ਚਲਦਿਆਂ ਉਹ ਹਰ ਖ਼ੇਤਰ 'ਚ ਮੱਲਾਂ ਮਾਰ ਰਿਹਾ ਹੈ। ਇਸ ਦੌਰ ਵਿੱਚ ਵੀ ਅੰਧਵਿਸ਼ਵਾਸਾਂ ਤੇ ਭਰਮ ਭੁਲੇਖ਼ਿਆਂ 'ਚ ਫ਼ਸ ਕੇ ਆਪਣੇ ਜੀਵਨ ਦਾ ਕੀਮਤੀ ਸਮਾਂ ਅਜਾਈਂ ਗੁਆਉਣ ਵਾਲੇ ਲੋਕਾਂ ਦੀ ਵੀ ਕਮੀਂ ਨਹੀਂ ਹੈ ਜਿਹੜੇ ਲਾਈਲੱਗਤਾ ਦਾ ਸ਼ਿਕਾਰ ਹੋ ਕੇ ਤਾਂਤਰਿਕਾਂ, ਗੈਬੀ ਸ਼ਕਤੀ ਦੇ ਅਖ਼ੌਤੀ ਦਾਅਵੇਦਾਰਾਂ ਤੇ ਡੇਰਿਆਂ ਦਾ ਸ਼ਿਕਾਰ ਬਣ ਰਹੇ ਹਨ।

ਅਜਿਹੇ ਲਾਈਲੱਗ ਲੋਕ ਨਿੱਤ ਰੋਜ਼ ਵਾਪਰਦੀਆਂ ਘਟਨਾਵਾਂ ਤੋਂ ਕੋਈ ਸਬਕ ਨਹੀਂ ਸਿੱਖਦੇ। ਧਰਮ ਗੁਰੂਆਂ ਵੱਲੋਂ ਕੀਤੇ ਜਾਂਦੇ ਦੰਭ, ਤਾਂਤਰਿਕਾਂ ਵੱਲੋਂ ਕੀਤੀ ਜਾਂਦੀ ਠੱਗੀ ਠੋਰੀ, ਅਖ਼ੌਤੀ ਬਾਬਿਆਂ ਵੱਲੋਂ ਕੀਤੀ ਜਾਂਦੀ ਲੁੱਟ ਜੱਗ ਜਾਹਿਰ ਹੋਣ ਦੇ ਬਾਵਜੂਦ ਵੀ ਉਹ ਮੁੜ-ਮੁੜ ਇਨ੍ਹਾਂ ਦੇ ਚੁੰਗਲ ਵਿੱਚ ਫ਼ਸਦੇ ਹਨ। ਉਂਜ ਲੋਕਾਂ ਨੂੰ ਅੰਧਵਿਸ਼ਵਾਸਾਂ 'ਚ ਫ਼ਸਾਉਣ ਲਈ ਮੀਡੀਆ ਦਾ ਆਪਣਾ ਰੋਲ ਹੈ, ਜਿਹੜਾ ਬਿਨਾਂ ਪਰਖ਼ ਪੜਤਾਲ ਕੀਤਿਆਂ ਅਜਿਹੀਆਂ ਧਾਰਨਾਵਾਂ, ਘਟਨਾਵਾਂ ਤੇ ਗੱਲਾਂ ਦਾ ਪ੍ਰਚਾਰ ਕਰਦਾ ਹੈ ਜਿਹੜੀਆਂ ਸੁਤੇ ਸਿਧ ਲੋਕਾਂ ਨੂੰ ਲਾਈਲੱਗਤਾ ਦੇ ਰਾਹ ਤੋਰਦੀਆਂ ਹਨ।

ਪਿਛਲੇ ਦਿਨੀਂ ਗੁਜਰਾਤ ਦੇ ਡਾ. ਅਸ਼ੋਕ ਜੁਡੇਜਾ ਨਾਂ ਦੇ ਵਿਅਕਤੀ ਵੱਲੋਂ ਆਪਣੇ ਆਪ ਨੂੰ ਸਾਂਸੀ ਸਮਾਜ ਦੀ ਸ਼ਕੋਤਰਾ ਮਾਤਾ ਦਾ 'ਅਵਤਾਰ' ਦੱਸ ਕੇ ਲੋਕਾਂ ਨਾਲ ਅਰਬਾਂ ਰੁਪਏ ਦੀ ਮਾਰੀ ਠੱਗੀ ਦਾ ਕਿੱਸਾ ਸਾਹਮਣੇ ਆਇਆ ਹੈ। ਆਪਣੀ ਪਤਨੀ ਤੇ ਹੋਰ ਰਿਸ਼ਤੇਦਾਰਾਂ ਨਾਲ ਮਿਲ ਕੇ ਇਸ ਠੱਗ ਨੇ ਸਾਂਸੀ ਸਮਾਜ ਨਾਲ ਜੁੜੇ ਲੋਕਾਂ ਦੀ ਏਨੀ ਮੱਤ ਮਾਰੀ ਕਿ ਉਨ੍ਹਾਂ ਉਸ ਦੇ ਮਗਰ ਲੱਗ ਕੇ ਆਪਣੇ ਘਰ ਬਾਰ ਤੇ ਜਾਇਦਾਦ ਵੀ ਵੇਚ ਦਿੱਤੀ। ਇਸ ਠੱਗ ਦਾ ਦਾਅਵਾ ਸੀ ਕਿ 'ਸ਼ਕੋਤਰਾ ਮਾਤਾ' ਨੇ ਉਸ ਨੂੰ ਸਾਂਸੀ ਸਮਾਜ ਦੇ ਭਲੇ ਲਈ ਭੇਜਿਆ ਹੈ। ਇਸ ਲਈ ਉਹ ਉਨ੍ਹਾਂ ਦੇ ਪੈਸੇ ਤਿੰਨ ਗੁਣਾ ਕਰਕੇ ਦੇਵੇਗਾ। ਪਹਿਲਾਂ ਪਹਿਲ ਉਸ ਨੇ ਲੋਕਾਂ ਨੂੰ ਆਪਣੇ ਜਾਲ 'ਚ ਫ਼ਸਾਉਣ ਲਈ ਇੱਕ ਦਿਨ 'ਚ ਤਿੱਗਣੇ ਪੈਸੇ ਫਿਰ ਤਿੰਨ ਦਿਨਾਂ ਬਾਅਦ ਤੇ ਫਿਰ 25 ਦਿਨਾਂ ਬਾਅਦ ਕਰਨ ਦਾ ਵਾਅਦਾ ਕੀਤਾ। ਲੋਕਾਂ ਦਾ ਵਿਸ਼ਵਾਸ ਜਿੱਤਣ ਲਈ ਉਸ ਨੇ ਅਨੇਕਾਂ ਲੋਕਾਂ ਨੂੰ ਪੈਸੇ ਤਿੱਗਣੇ ਕਰਕੇ ਵੀ ਦਿੱਤੇ ਪਰ ਠੱਗੀ ਇਹ ਧੰਦਾ ਉਸ ਨੇ ਮੰਦਰਾਂ ਤੋਂ ਸ਼ੁਰੂ ਕੀਤਾ। ਉਹ ਮੰਦਰ 'ਚ ਨਕਲੀ ਮੁਕਟ ਪਹਿਨ ਕੇ ਬੈਠਦਾ ਸੀ ਤੇ ਸ਼ਰਧਾਲੂ ਉਸ ਤੇ ਨੋਟਾਂ ਦੀ ਵਰਖ਼ਾ ਕਰਦੇ ਸਨ। ਉਸ ਨੇ ਆਪਣੀ ਠੱਗੀ ਦਾ ਇਹ ਧੰਦਾ ਗੁਜਰਾਤ ਤੋਂ ਸ਼ੁਰੂ ਕਰਕੇ ਹਿਮਾਚਲ, ਰਾਜਸਥਾਨ, ਮਹਾਂਰਾਸ਼ਟਰ, ਦਿੱਲੀ, ਪੰਜਾਬ ਆਦਿ 11 ਰਾਜਾਂ 'ਚ ਫ਼ੈਲਾ ਲਿਆ। ਵੱਖ-ਵੱਖ ਰਾਜਾਂ 'ਚ ਬਣਾਏ ਉਹ ਆਪਣੇ ਏਜੰਟਾਂ ਨੂੰ ਕਮਿਸ਼ਨ ਦਿੰਦਾ ਸੀ, ਜਿਹੜੇ ਸ਼ਰਧਾਲੂਆਂ ਨੂੰ ਉਸ ਦੇ ਜਾਲ 'ਚ ਫ਼ਸਾਉਂਦੇ ਸਨ। ਇਕੱਲੇ ਜੈਪੁਰ ਦੇ 274 ਵਿਅਕਤੀ ਉਸ ਦੇ ਜਾਲ ਵਿੱਚ ਫ਼ਸ ਗਏ, ਜਿਨ੍ਹਾਂ ਨੇ ਆਪਣਾ ਸਭ ਕੁਝ ਵੇਚ ਵੱਟ ਕੇ ਪੈਸੇ ਤਿੰਨ ਗੁਣਾਂ ਕਰਨ ਦੇ ਲਾਲਚ 'ਚ ਉਸ ਨੂੰ ਦੇ ਦਿੱਤੇ।

ਹੈਰਾਨੀ ਦੀ ਗੱਲ ਇਹ ਹੈ ਕਿ ਇਹ ਸਭ ਕੁਝ ਪੁਲਿਸ ਪ੍ਰਸ਼ਾਸ਼ਨ ਦੇ ਨੱਕ ਹੇਠ ਹੋ ਰਿਹਾ ਸੀ। ਮੰਦਰਾਂ 'ਚ ਕਈ ਵਾਰ ਸ਼ਰਧਾਲੂਆਂ ਦੀ ਸੁਰੱਖਿਆ ਤੇ ਉਸ ਦੇ ਧੰਦੇ ਨੂੰ ਚਲਾਈ ਰੱਖਣ ਲਈ ਉਸ ਨੂੰ ਪੁਲਿਸ ਸੁਰੱਖਿਆ ਵੀ ਦਿੱਤੀ ਜਾਂਦੀ ਸੀ। ਸ਼ੁਰੂ-ਸ਼ੁਰੂ 'ਚ ਲੋਕਾਂ ਨੂੰ ਤਿੰਨ ਗੁਣਾਂ ਪੈਸੇ ਕਰਕੇ ਦੇਣ ਉਪਰੰਤ ਉਹ ਟਾਲ ਮਟੋਲ ਕਰਨ ਲੱਗਾ। ਇਸੇ ਦੌਰਾਨ ਉਸ ਨੇ ਅਰਬਾਂ ਰੁਪਏ ਇਕੱਤਰ ਕਰ ਲਏ। ਆਪਣਾ ਸਭ ਕੁਝ ਵੇਚ ਕੇ ਚੰਗਾ ਵਪਾਰ ਕਰਨ, ਆਪਣੇ ਧੀਆਂ ਪੁੱਤਰਾਂ ਨੂੰ ਸੈੱਟ ਕਰਨ, ਵਧੀਆ ਵਿਆਹ ਸ਼ਾਦੀਆਂ ਕਰਨ ਦੀ ਉਡੀਕ 'ਚ ਬੈਠੇ ਲਾਈਲੱਗ ਸ਼ਰਧਾਲੂਆਂ ਨੂੰ ਜਦ ਦਾਲ 'ਚ ਕੁਝ ਕਾਲਾ ਜਾਪਿਆ ਤਾਂ ਉਨ੍ਹਾਂ ਪੁਲਿਸ ਨੂੰ ਸ਼ਿਕਾਇਤ ਕਰ ਦਿੱਤੀ। ਅਹਿਮਦਾਬਾਦ ਪੁਲਿਸ ਨੇ ਜਦ ਸ਼ਕੋਤਰਾ ਮਾਤਾ ਦੇ ਅਖ਼ੌਤੀ ਅਵਤਾਰ ਨੂੰ ਪਤਨੀ ਸਮੇਤ ਆਲਟੋ ਕਾਰ ਤੇ ਜਾਂਦਿਆਂ ਗ੍ਰਿਫ਼ਤਾਰ ਕੀਤਾ ਤਾਂ ਉਸ ਦੀ ਕਾਰ 'ਚੋਂ 2 ਕਰੋੜ ਰੁਪਏ ਬਰਾਮਦ ਹੋਏ। ਉਸ ਦੀ ਠੱਗੀ ਦਾ ਧੰਦਾ ਜੱਗ ਜਾਹਿਰ ਹੋਣ ਤੇ ਦੇਸ਼ ਭਰ 'ਚੋਂ ਠੱਗੇ ਗਏ ਲੋਕਾਂ ਨੇ ਸਾਹਮਣੇ ਆਉਣਾ ਸ਼ੁਰੂ ਕਰ ਦਿੱਤਾ।

ਪੰਜਾਬ ਵਿੱਚ ਵੀ ਅਜਿਹੇ ਠੱਗੇ ਗਏ ਸੈਂਕੜੇ ਲੋਕਾਂ ਦੇ ਕੇਸ ਸਾਹਮਣੇ ਆਏ। ਜਿਸ 'ਚ ਸ਼ਾਹਕੋਟ ਤੋਂ 63 ਲੱਖ,

ਬਾਕੀ ਸਫ਼ਾ 44 'ਤੇ...

## ਰਾਸ਼ੀ ਫ਼ਲ


ਚਰਨਜੀਤ ਕੌਰ ਚੰਨੀ

ਅੱਜਕੇ ਸਮਾਜ 'ਚ ਨੌਜਵਾਨ ਪੀੜ੍ਹੀ ਨੂੰ ਟੀ.ਵੀ. ਚੈਨਲਾਂ ਤੇ ਆਉਂਦੇ ਅੰਧ ਵਿਸ਼ਵਾਸੀ ਪ੍ਰੋਗਰਾਮਾਂ, ਅਖ਼ੌਤੀ ਧਰਮ ਗੁਰੂਆਂ ਦੇ ਪ੍ਰਵਚਨਾਂ ਤੇ ਜੋਤਿਸ਼ੀਆਂ ਦੁਆਰਾ ਗੁੰਮਰਾਹ ਕੀਤਾ ਜਾ ਰਿਹਾ ਹੈ। ਜਿਸ ਕਰਕੇ ਨੌਜਵਾਨਾਂ ਦੀ ਮਾਨਸਿਕਤਾ 'ਚ ਲਾਈਲੱਗਤਾ ਵੇਖ਼ਣ ਨੂੰ ਮਿਲ ਰਹੀ ਹੈ। ਇਹ ਵੇਖ਼ ਕੇ ਹੈਰਾਨੀ ਹੁੰਦੀ ਹੈ ਕਿ ਅੰਧ ਵਿਸ਼ਵਾਸਾਂ, ਟੀ.ਵੀ. ਚੈਨਲਾਂ ਤੇ ਅਗਿਆਨਤਾ ਦਾ ਸ਼ਿਕਾਰ ਵਧੇਰੇ ਔਰਤਾਂ ਹਨ। ਪੜ੍ਹਨ ਲਿਖਣ ਵਾਲੀਆਂ ਨੌਜਵਾਨ ਕੁੜੀਆਂ ਵੀ ਇਸ ਦੀ ਮਾਰ ਤੋਂ ਨਹੀਂ ਬਚੀਆਂ।

ਮੈਨੂੰ ਆਪਣੇ ਪਿੰਡ ਤੋਂ ਜਾ ਕੇ ਹੋਸਟਲ 'ਚ ਰਹਿੰਦਿਆਂ ਇੱਕ ਸਾਲ ਬੀਤ ਗਿਆ ਹੈ, ਇਸ ਗੱਲ ਦਾ ਅਹਿਸਾਸ ਮੈਂ ਬੜੀ ਸ਼ਿੱਦਤ ਨਾਲ ਕੀਤਾ ਹੈ ਕਿ ਅੱਜ ਦੀਆਂ ਨੌਜਵਾਨ ਲੜਕੀਆਂ ਪੱਛਮੀ ਸਭਿਅਤਾ ਦੀ ਮਾਰ ਤੋਂ ਅੱਗੇ ਅੰਧ ਵਿਸ਼ਵਾਸਾਂ ਦਾ ਸ਼ਿਕਾਰ ਬਣ ਰਹੀਆਂ ਹਨ। ਆਪਣੀ ਅਗਿਆਨਤਾ ਵਿੱਚ ਹੀ ਉਹ ਲਾਈਲੱਗਤਾ ਕਰਕੇ ਅਜਿਹੀਆਂ ਗੱਲਾਂ ਤੇ ਯਕੀਨ ਕਰਦੀਆਂ ਹਨ ਜਿਨ੍ਹਾਂ ਦਾ ਕੋਈ ਆਧਾਰ ਨਹੀਂ ਤੇ ਜ਼ਿੰਦਗੀ 'ਚ ਉਨ੍ਹਾਂ ਦਾ ਕੋਈ ਰੋਲ ਨਹੀਂ ਬਣਦਾ। ਆਪਣੇ ਮਾਹੌਲ 'ਚੋਂ ਸਿੱਖ਼ ਕੇ ਉਹ ਉਨ੍ਹਾਂ ਲੀਹਾਂ ਤੇ ਹੀ ਚੱਲ ਰਹੀਆਂ ਹਨ, ਜਿਨ੍ਹਾਂ ਦਾ ਰਾਹ ਅਗਿਆਨਤਾ ਦੀ ਹੱਦ ਵੱਲ ਜਾਂਦਾ ਹੈ।

ਮੈਂ ਇਹ ਵੇਖਿਆ ਕਿ ਹੋਸਟਲ 'ਚ ਰਹਿੰਦੀਆਂ ਜ਼ਿਆਦਾਤਰ ਕੁੜੀਆਂ ਨਾਸ਼ਤਾ ਕਰਨ ਤੋਂ ਪਹਿਲਾਂ ਅਖ਼ਬਾਰ ਦਾ ਇੰਤਜ਼ਾਰ ਕਰਦੀਆਂ ਹਨ ਤਾਂ ਜੋ ਰਾਸ਼ੀਫ਼ਲ ਵੇਖ਼ ਕੇ ਉਹ ਆਪਣੇ ਦਿਨ ਭਰ ਦਾ ਪ੍ਰੋਗਰਾਮ ਤੈਅ ਕਰ ਸਕਣ। ਸਵੇਰ ਸਾਰ ਹੋਸਟਲ ਦੇ ਪੁੱਛ-ਗਿੱਛ ਵਾਲੇ ਕਮਰੇ 'ਚ ਅਖ਼ਬਾਰ ਆਉਂਦਿਆਂ ਹੀ ਕੁੜੀਆਂ 'ਚ ਪਹਿਲਾਂ ਰਾਸ਼ੀ ਪੜ੍ਹਨ ਦੀ ਹੋੜ ਲੱਗ ਜਾਂਦੀ ਹੈ। ਰਾਸ਼ੀਫ਼ਲ ਪੜ੍ਹ ਕੇ ਉਹ ਜੋਤਿਸ਼ੀ ਦੁਆਰਾ ਦੱਸੇ 'ਲੱਕੀ ਕਲਰ' ਦੇ ਕੱਪੜੇ ਪਹਿਨਦੀਆਂ ਹਨ। ਬਹੁਤੀਆਂ ਕੁੜੀਆਂ ਦੇ ਹੱਥਾਂ ਤੇ ਵੀ ਲੱਕੀ ਨੰਬਰ ਲਿਖ਼ਿਆ ਆਮ ਹੀ ਵੇਖ਼ਿਆ ਜਾਂਦਾ ਹੈ। ਕਲਾਸ 'ਚ ਅਧਿਆਪਕ ਦੀਆਂ ਝਿੜਕਾਂ ਤੋਂ ਬਚਣ ਲਈ ਚੁੰਨੀ ਦੇ ਪੱਲੇ ਬੰਨ੍ਹੀ ਗੰਢ ਕੁੜੀਆਂ ਦਾ ਮਨ ਭਾਉਂਦਾ ਸ਼ੌਕ ਹੈ। ਬਹੁਤੀਆਂ ਕੁੜੀਆਂ ਦੀਆਂ ਕਾਪੀਆਂ ਤੇ ਕਿਤਾਬਾਂ ਉੱਪਰ ਲਿਖ਼ਿਆ 786 ਨੰਬਰ ਉਨ੍ਹਾਂ ਦੀ ਬਿਮਾਰ ਮਾਨਸਿਕਤਾ ਨੂੰ ਦਰਸਾਉਂਦਾ ਹੈ।

ਇਹ ਵੇਖ਼ ਕੇ ਮੈਨੂੰ ਬਹੁਤ ਹੈਰਾਨੀ ਹੁੰਦੀ ਹੈ, ਹੋਰ ਤਾਂ ਹੋਰ ਕੰਪਿਊਟਰ ਤੇ ਵਿਗਿਆਨ ਪੜ੍ਹਨ ਵਾਲੀਆਂ ਕੁੜੀਆਂ ਵੀ ਅਜਿਹੇ ਅੰਧਵਿਸ਼ਵਾਸਾਂ ਤੋਂ ਮੁਕਤ ਨਹੀਂ ਹਨ। ਕੰਪਿਊਟਰ ਦੀ ਕਲਾਸ 'ਚ ਜਾਣ ਤੋਂ ਪਹਿਲਾਂ ਉਹ ਕਈ ਤਰ੍ਹਾਂ ਦੇ ਭਰਮਾਂ ਦਾ ਸਹਾਰਾ ਲੈਂਦੀਆਂ ਹਨ। ਇਹ ਵੇਖ਼ ਕੇ ਮੇਰੇ ਮਨ ਨੂੰ ਬਹੁਤ ਠੇਸ ਪਹੁੰਚਦੀ ਹੈ। ਸੋਚਦੀ ਹਾਂ ਕਿ ਆਪਣੇ ਛੋਟੇ-ਛੋਟੇ ਮਸਲਿਆਂ ਲਈ ਅੰਧ ਵਿਸ਼ਵਾਸਾਂ ਦਾ ਸਹਾਰਾ ਲੈਣ ਵਾਲੀਆਂ ਕੁੜੀਆਂ ਜ਼ਿੰਦਗੀ ਦੇ ਰਾਹਾਂ ਤੇ ਸਾਬਤ ਕਦਮੀਂ ਕਿਸ ਤਰ੍ਹਾਂ ਤੁਰ ਸਕਣਗੀਆਂ।

---

ਸਫ਼ਾ 43 ਦੀ ਬਾਕੀ...

ਬਠਿੰਡੇ ਤੋਂ 40 ਲੱਖ, ਜੀਰੇ ਤੋਂ 35 ਲੱਖ ਤੇ ਭਦੌੜ ਤੋਂ 17 ਲੱਖ਼ ਦੀਆਂ ਖ਼ਬਰਾਂ ਅਖ਼ਬਾਰਾਂ 'ਚ ਨਸ਼ਰ ਹੋਈਆਂ। ਉਸ ਠੱਗ ਵੱਲੋਂ ਲੁੱਟੇ ਗਏ ਕਰੋੜਾਂ ਰੁਪਏ ਦੀ ਰਾਸ਼ੀ ਰਾਜ ਦੇ ਅਨੇਕਾਂ ਸ਼ਹਿਰਾਂ 'ਚ ਵੱਖ-ਵੱਖ ਹੈ। ਸੋਚਣ ਵਾਲੀ ਗੱਲ ਇਹ ਹੈ ਕਿ ਮੈਜਿਕ ਰੈਮਿਡੀਜ਼ ਐਕਟ ਦੇ ਹੁੰਦਿਆਂ ਧਰਮ ਤੇ ਆਸਥਾ ਦੇ ਨਾਂ ਤੇ ਅਜਿਹੇ ਧੋਖ਼ੇਬਾਜ਼ਾਂ ਨੂੰ ਲੋਕਾਂ ਨੂੰ ਲੁੱਟਣ ਦੀ ਖ਼ੁੱਲ੍ਹੀ ਛੋਟ ਕਿਉਂ ਮਿਲੀ ਹੋਈ ਹੈ? ਅਜਿਹੇ ਠੱਗਾਂ ਦੇ ਧੰਦੇ ਦੇ ਚਲਦਿਆਂ ਪੁਲਿਸ ਪ੍ਰਸ਼ਾਸ਼ਨ ਅੱਖ਼ਾਂ ਮੀਚੀ ਰੱਖਦਾ ਹੈ ਤੇ ਮੀਡੀਆ ਵੀ ਸਿੱਧੇ-ਅਸਿੱਧੇ ਢੰਗ ਨਾਲ ਇਨ੍ਹਾਂ ਦੇ ਹੀ ਗੁਣ ਗਾਉਂਦਾ ਹੈ। ਅਸਲੀਅਤ ਜੱਗ ਜਾਹਿਰ ਹੋਣ ਤੇ ਹੀ ਪ੍ਰਸ਼ਾਸ਼ਨ ਦੀ ਜਾਗ ਖ਼ੁੱਲ੍ਹਦੀ ਹੈ। ਠੱਗੀ ਦੇ ਇਸ ਜਾਲ 'ਚ ਫ਼ਸੇ ਲੋਕਾਂ ਨੂੰ ਜਿਉਂ-ਜਿਉਂ ਆਪਣੇ ਨਾਲ ਹੋਈ ਜੱਗੋਂ ਤੇਰ੍ਹਵੀਂ ਦਾ ਪਤਾ ਲੱਗਾ ਤਾਂ ਉਹ ਪ੍ਰਸ਼ਾਸ਼ਨ ਤੋਂ ਮਦਦ ਲੈਣ ਲਈ ਅੱਗੇ ਆਏ। ਮਾਲਵਾ ਖ਼ੇਤਰ ਦੇ ਇੱਕ ਡਿਪਟੀ ਕਮਿਸ਼ਨਰ ਨੇ ਇਨਸਾਫ਼ ਲੈਣ ਆਏ ਲੋਕਾਂ ਨੂੰ ਇੱਥੋਂ ਤੱਕ ਕਹਿ ਦਿੱਤਾ ਕਿ ਉਹ ਤੁਹਾਡੇ ਲੁੱਟੇ ਗਏ ਪੈਸਿਆਂ ਨੂੰ ਵਾਪਸ ਦਿਵਾਉਣ 'ਚ ਕੁਝ ਨਹੀਂ ਕਰ ਸਕਦੇ। ਜੇਕਰ ਗੁਜਰਾਤ ਪੁਲਿਸ ਉਨ੍ਹਾਂ ਤੱਕ ਇਹ ਕੇਸ ਲੈ ਕੇ ਆਵੇਗੀ ਤਾਂ ਗੱਲ ਅੱਗੇ ਤੁਰੇਗੀ। ਤਸੀਂ ਇਨਸਾਫ਼ ਲਈ ਗੁਜਰਾਤ ਪੁਲਿਸ ਤੱਕ ਪਹੁੰਚ ਕਰ ਸਕਦੇ ਹੋ।

ਠੱਗ ਤਾਂਤਰਿਕਾਂ ਦੀ ਲੁੱਟ ਦਾ ਧੰਦਾ ਡਾ. ਅਸ਼ੋਕ ਜਡੇਜਾ ਤੋਂ ਹੀ ਨਹੀਂ ਸ਼ੁਰੂ ਹੋਇਆ ਤੇ ਨਾ ਹੀ ਇੱਥੇ ਖ਼ਤਮ ਹੋਣ ਵਾਲਾ ਹੈ। ਜਿੰਨਾ ਚਿਰ ਲੋਕ ਅਗਿਆਨਤਾ ਦਾ ਸ਼ਿਕਾਰ ਹਨ, ਓਨਾ ਚਿਰ ਅੰਧਵਿਸ਼ਵਾਸਾਂ ਦੇ ਨਾਂ ਤੇ ਆਪਣੀ ਦੁਕਾਨਦਾਰੀ ਚਲਾਉਣ ਵਾਲੇ ਸ਼ੈਤਾਨ ਲੋਕਾਂ ਦੀਆਂ ਪੰਜੇ ਉਂਗਲਾਂ ਘਿਉ 'ਚ ਰਹਿਣਗੀਆਂ। ਤਰਕਸ਼ੀਲ ਵਿਚਾਰਧਾਰਾ ਦਾ ਪ੍ਰਚਾਰ ਪਸਾਰ ਹੀ ਲੋਕਾਂ ਦੀ ਮੁਕਤੀ ਦਾ ਜਾਮਨ ਬਣ ਸਕਦਾ ਹੈ।

* 94173-62085





### ਚੌਂਕੀ ਲਾਉਣ ਵਾਲੀ ਚੇਲੀ ਹਾਰੀ

ਅਤਲਾ ਕਲਾਂ ਦੀ ਵਸਨੀਕ ਔਰਤ ਗੁਰਪ੍ਰੀਤ ਕੌਰ ਪਤਨੀ ਮਹਿੰਦਰ ਸਿੰਘ ਨੇ ਇੱਕ ਹਲਫ਼ੀਆ ਬਿਆਨ ਰਾਹੀਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਜੋਗਾ ਤੇ ਰੱਲਾ ਇਕਾਈ ਨੂੰ ਦੱਸਿਆ ਕਿ ਉਸ ਦੀ ਜੇਠਾਣੀ ਹਰਵਿੰਦਰ ਕੌਰ ਪਤਨੀ ਦਰਸ਼ਨ ਸਿੰਘ ਪਿਛਲੇ ਸਮੇਂ ਤੋਂ ਮਾਨਸਿਕ ਤੌਰ ਤੇ ਪ੍ਰੇਸ਼ਾਨ ਸੀ ਜਿਸ ਦਾ ਨਜਾਇਜ਼ ਫਾਇਦਾ ਉਠਾ ਕੇ ਪਿੰਡ ਦੀ ਹੀ ਇੱਕ ਚੇਲੀ ਪਰਮਜੀਤ ਕੌਰ ਪਤਨੀ ਚਰਨਾ ਸਿੰਘ ਨੇ ਉਸ ਨੂੰ ਠੀਕ ਕਰਨ ਬਦਲੇ 7 ਹਜ਼ਾਰ ਰੁਪਏ ਹੜੱਪ ਲਏ ਹਨ। ਉਸ ਨੇ ਕਿਹਾ ਕਿ ਇਹ ਚੇਲੀ ਆਪਣੇ ਘਰ ਲਾਲਾਂ ਵਾਲੇ ਪੀਰ ਦੀ ਚੌਂਕੀ ਦੇ ਨਾਂ ਤੇ ਕਥਿਤ ਭੂਤਾਂ ਪ੍ਰੇਤਾਂ ਦੇ ਸਤਾਏ ਲੋਕਾਂ ਨੂੰ ਠੀਕ ਕਰਨ ਦਾ ਦਾਅਵਾ ਕਰਦੀ ਹੈ। ਮਸਲੇ ਦੀ ਪੜਤਾਲ ਲਈ ਜੋਗਾ ਇਕਾਈ ਦੇ ਮੀਡੀਆ ਵਿਭਾਗ ਦੇ ਮੁਖੀ ਸੁਖਵੀਰ ਜੋਗਾ, ਬਿੰਦਰ ਸਿੰਘ ਜੋਗਾ, ਰੱਲਾ ਇਕਾਈ ਦੇ ਸਕੱਤਰ ਬਲੌਰ ਸਿੰਘ ਤੇ ਖ਼ਜਾਨਚੀ ਕਰਮਜੀਤ ਸਿੰਘ ਤੇ ਆਧਾਰਿਤ ਚਾਰ ਮੈਂਬਰੀ ਟੀਮ ਨੇ ਪੜਤਾਲ ਦਾ ਕੰਮ ਆਰੰਭਿਆ। ਪਿੰਡ ਦੀ ਪੰਚਾਇਤ ਤੇ ਮੋਹਤਬਰਾਂ ਤੋਂ ਜਾਣਕਾਰੀ ਹਾਸਲ ਕਰਕੇ ਟੀਮ ਚੇਲੀ ਦੇ ਘਰ ਪਹੁੰਚੀ। ਉਸ ਦੇ ਘਰ ਚੌਂਕੀ ਲੱਗੀ ਹੋਈ ਸੀ ਤੇ ਜਲੇਬੀਆਂ ਦਾ ਲੰਗਰ ਚੱਲ ਰਿਹਾ ਸੀ। ਤਰਕਸ਼ੀਲਾਂ ਵੱਲੋਂ ਪੁੱਛ ਪੜਤਾਲ ਕਰਨ ਤੇ ਉਸ ਨੇ ਪੰਚਾਇਤ ਮੈਂਬਰਾਂ ਗੁਰਚਰਨ ਸਿੰਘ, ਅਮਰਜੀਤ ਕੌਰ, ਬੂਟਾ ਸਿੰਘ, ਸਾਬਕਾ ਪੰਚ ਭੂਰਾ ਸਿੰਘ, ਨੰਬਰਦਾਰ ਬਿੱਕਰ ਸਿੰਘ ਤੇ ਉਜਾਗਰ ਸਿੰਘ ਦੀ ਹਾਜ਼ਰੀ 'ਚ ਲਿਖ਼ਤੀ ਰੂਪ ਵਿੱਚ ਮੰਨਿਆ ਕਿ ਉਸ ਕੋਲ ਕੋਈ ਗੈਬੀ ਸ਼ਕਤੀ ਨਹੀਂ ਤੇ ਉਹ ਕਿਸੇ ਰੋਗ ਜਾਂ ਬਿਮਾਰੀ ਨੂੰ ਇਸ ਸ਼ਕਤੀ ਨਾਲ ਠੀਕ ਕਰਨ ਦੀ ਸਮਰਥਾ ਨਹੀਂ ਰੱਖਦਾ। ਉਸ ਨੇ ਕਿਹਾ ਕਿ ਮੈਂ ਗੁਰਪ੍ਰੀਤ ਕੌਰ ਅਤਲਾ ਕਲਾਂ ਤੋਂ 7 ਹਜ਼ਾਰ ਰੁਪਏ ਨਹੀਂ ਲਏ ਬਲਕਿ ਉਸ ਦਾ ਤਾਂ ਉਨ੍ਹਾਂ ਦੀ ਦੁਕਾਨ ਤੋਂ ਆਏ ਸੌਦੇ ਪੱਤੇ ਦਾ 15 ਕੁ ਸੌ ਦਾ ਬਕਾਇਆ ਸੀ ਜੋ ਉਸ ਨੇ ਦੇ ਦਿੱਤਾ ਹੈ। ਪੜਤਾਲ ਉਪਰੰਤ ਦੋਹਾਂ ਪਰਿਵਾਰਾਂ ਦੇ ਇਸ ਪੈਸੇ ਦਾ ਲੈਣ ਦੇਣ ਸਾਹਮਣੇ ਆਇਆ। ਜਿਸ ਦੇ ਚਲਦਿਆਂ ਗੁਰਪ੍ਰੀਤ ਕੌਰ ਨੇ ਆਪਣੀ ਜੇਠਾਣੀ ਦੀ ਮਾਨਸਿਕ ਸਮੱਸਿਆ ਤੇ ਚੇਲੀ ਪਰਮਜੀਤ ਕੌਰ ਦੇ ਟੂਣੇ ਟਾਮਣ ਵਾਲੇ ਚੱਕਰਾਂ ਦਾ ਲਾਹਾ ਲੈਣ ਦੀ ਕੋਸ਼ਿਸ਼ ਕਰਦਿਆਂ ਸੁਸਾਇਟੀ ਤੱਕ ਪਹੁੰਚ ਕੀਤੀ। ਤਰਕਸ਼ੀਲਾਂ ਨੇ ਮਾਨਸਿਕ ਰੋਗੀ ਬਣੀ ਹਰਵਿੰਦਰ ਕੌਰ ਨੂੰ ਉਸਾਰੂ ਸੁਝਾਅ ਦੇ ਕੇ ਸੁਚੱਜੀ ਜ਼ਿੰਦਗੀ ਜਿਉਣ ਲਈ ਪ੍ਰੇਰਿਆ। ਇਸ ਸਮੁੱਚੇ ਮਸਲੇ ਵਿੱਚ ਗੁਰਜੰਟ ਸਿੰਘ, ਗੇਜਾ ਸਿੰਘ, ਤਾਰਾ ਸਿੰਘ, ਮਹਿੰਦਰ ਸਿੰਘ, ਜੋਗਿੰਦਰ ਸਿੰਘ ਤੇ ਮਾ. ਸੁਖਦੇਵ ਸਿੰਘ ਦਾ ਵੀ ਸਹਿਯੋਗ ਰਿਹਾ।

### ਪਾਣੀ ਤੇ ਤੈਰਨ ਦੇ ਰਹੱਸ ਦਾ ਪਰਦਾ ਫ਼ਾਸ਼

ਪਿੰਡ ਪੱਖੋ ਕਲਾਂ (ਬਰਨਾਲਾ) 'ਚ ਇੱਕ ਔਰਤ ਵੱਲੋਂ ਪਾਣੀ ਤੇ ਤੈਰਨ ਦੇ ਰਹੱਸ ਦੀ ਚੱਲ ਰਹੀ ਚਰਚਾ ਦਾ ਨੋਟਿਸ ਲੈਂਦਿਆਂ ਜੋਗਾ ਇਕਾਈ ਵੱਲੋਂ ਖ਼ੋਜ ਪੜਤਾਲ ਦਾ ਕਾਰਜ ਅਰੰਭਿਆ ਗਿਆ। ਇਸ ਪਿੰਡ ਦੀ ਪ੍ਰਵਾਸੀ ਔਰਤ ਰਾਣੀ ਪਤਨੀ ਕਾਕਾ ਸਿੰਘ ਪਿੰਡ ਦੇ ਛੱਪੜ 'ਚ ਪੈ ਕੇ ਆਪਣੇ ਆਪ 'ਚ ਗੈਬੀ ਸ਼ਕਤੀ ਹੋਣ ਦਾ ਦਾਅਵਾ ਕਰਦੀ ਸੀ। ਇੰਦਰਜੀਤ ਝੱਬਰ, ਬਿੰਦਰ ਸਿੰਘ ਜੋਗਾ ਤੇ ਸੁਖਵੀਰ ਜੋਗਾ ਤੇ ਆਧਾਰਿਤ ਜੋਗਾ ਇਕਾਈ ਦੀ ਤਿੰਨ ਮੈਂਬਰੀ ਤਰਕਸ਼ੀਲ ਟੀਮ ਨੇ ਪਿੰਡ ਦੇ ਮੋਹਤਬਰਾਂ ਤੋਂ ਪੁੱਛ ਪੜਤਾਲ ਕੀਤੀ। ਉਨ੍ਹਾਂ ਦੱਸਿਆ ਕਿ ਟੀ.ਵੀ. ਚੈਨਲਾਂ ਤੇ ਆਈ ਰਿਪੋਰਟ ਨੂੰ ਵਧਾ ਚੜ੍ਹਾ ਕੇ ਪੇਸ਼ ਕੀਤਾ ਗਿਆ ਹੈ ਜਦਕਿ ਇਹ ਔਰਤ ਕਥਿਤ ਰੂਪ ਵਿੱਚ ਮਾਨਸਿਕ ਰੋਗੀ ਹੈ। ਤਰਕਸ਼ੀਲਾਂ ਦੇ ਚੈਲਿੰਜ ਦੇ ਜਵਾਬ 'ਚ ਉਸ ਔਰਤ ਨੇ ਕਿਹਾ ਕਿ ਉਹ ਤਾਂ ਛੱਪੜ ਵਿੱਚ ਗੰਦਾ ਪਾਣੀ ਨਾ ਪਾਏ ਜਾਣ ਦੀ ਮੰਗ ਮਨਵਾਉਣ ਲਈ ਛੱਪੜ 'ਚ ਵੜਦੀ ਸੀ। ਉਸ ਕੋਲ ਕੋਈ ਸ਼ਕਤੀ ਨਹੀਂ ਹੈ ਤੇ ਅੱਗੇ ਤੋਂ ਉਹ ਅਜਿਹਾ ਨਹੀਂ ਕਰੇਗੀ। ਪਿੰਡ ਦੇ ਨੌਜਵਾਨਾਂ ਤੇ ਕਲੱਬਾਂ ਨੇ ਵੀ ਤਰਕਸ਼ੀਲਾਂ ਦੀ ਪ੍ਰੋੜਤਾ ਕਰਦਿਆਂ ਅੱਗੇ ਤੋਂ ਪਿੰਡ 'ਚ ਅਜਿਹਾ ਕੁਝ ਨਾ ਵਾਪਰਨ ਦੇਣ ਦਾ ਵਾਅਦਾ ਕੀਤਾ। ਘਟਨਾ ਦੀ ਪੜਤਾਲ ਲਈ ਪਿੰਡ ਦੇ ਪੰਚ ਸੁਖਜੀਤ ਸਿੰਘ, ਮਾ. ਗੁਲਾਬ ਸਿੰਘ, ਕਲੱਬ ਦੇ ਪ੍ਰਧਾਨ ਅਵਤਾਰ ਸਿੰਘ, ਪੋਸਟ ਮਾਸਟਰ ਚੰਦ ਸਿੰਘ, ਨੰਬਰਦਾਰ ਲਾਭ ਸਿੰਘ, ਨਛੱਤਰ ਸਿੰਘ, ਬੂਟਾ ਸਿੰਘ, ਰੂਪ ਸਿੰਘ ਆਦਿ ਵਿਅਕਤੀਆਂ ਨੇ ਵੀ ਸਹਿਯੋਗ ਦਿੱਤਾ।

ਸੁਖਵੀਰ ਜੋਗਾ

### ਲਤਾਲਾ ਪਿੰਡ ਦੀ ਘਟਨਾ ਦਾ ਰਹੱਸ

ਜਨਵਰੀ 2009 ਦੇ ਪਿਛਲੇ ਹਫ਼ਤੇ 'ਚ ਅਖ਼ਬਾਰਾਂ ਰਾਹੀਂ ਇਹ ਘਟਨਾ ਪੂਰੇ ਇਲਾਕੇ ਵਿੱਚ ਅੱਗ ਦੀ ਤਰ੍ਹਾਂ ਫ਼ੈਲੀ ਜਦ ਲਤਾਲਾ ਪਿੰਡ ਦੇ ਇੱਕ ਪਰਿਵਾਰ ਨੇ 'ਧੁਰ ਦਰਗਾਹ ਦੇ ਹੁਕਮਾਂ' ਦੇ ਨਾਂ ਤੇ ਆਪਣੇ ਘਰ ਦਾ ਸਾਰਾ ਸਮਾਨ ਸੁਧਾਰ ਨਹਿਰ 'ਚ ਸੁੱਟ ਦਿੱਤਾ। ਇਹ ਘਟਨਾ ਤਰਕਸ਼ੀਲਾਂ ਲਈ ਇੱਕ ਚੁਣੌਤੀ ਸੀ। ਤਰਕਸ਼ੀਲ ਆਗੂਆਂ ਸ਼ਮਸ਼ੇਰ ਨੂਰਪੁਰੀ, ਹਰੀਸ਼ ਮੋਦਗਿਲ, ਡਾ. ਰਾਜਿੰਦਰ ਕਾਲਖ਼, ਡਾ. ਰਾਜਿੰਦਰ ਡੇਹਲੋਂ ਤੇ ਕੁਲਵਿੰਦਰ ਸਿੰਘ

ਰਾਹੀਂ ਇਸ ਘਟਨਾ ਦੀ ਅਸਲੀਅਤ ਜੱਗ ਜਾਹਿਰ ਕਰਨ ਲਈ ਲਗਾਤਾਰ ਯਤਨ ਜਾਰੀ ਰੱਖੇ ਗਏ। ਘਟਨਾ ਦੀ ਦਰਸਾਉਣ ਲਈ 25 ਜਨਵਰੀ ਨੂੰ ਸਬੰਧਤ ਪਿੰਡ 'ਚ ਇਕੱਠ ਕੀਤਾ ਗਿਆ ਜਿਸ ਵਿੱਚ ਲੋਕਾਂ ਦੀ ਭਰਵੀਂ ਸ਼ਮੂਲੀਅਤ ਸੀ। ਇਕੱਠ ਨੂੰ ਸੰਬੋਧਨ ਕਰਨ ਲਈ ਜੋਨ ਪ੍ਰਧਾਨ ਹਰਭਜਨ ਸਿੰਘ ਤੋਂ ਇਲਾਵਾ ਜਸਵੰਤ ਜੀਰਖ਼, ਮਾਸਟਰ ਕੁਲਵਿੰਦਰ, ਹਰਚੰਦ ਥਰੀਕੇ, ਦਲਬੀਰ ਕਟਾਣੀ ਤੇ ਡਾ.ਜਸਵਿੰਦਰ ਕਾਲਖ਼ ਆਦਿ ਆਗੂ ਪਹੁੰਚੇ। ਤਰਕਸ਼ੀਲਾਂ ਨੇ ਅਜਿਹੀਆਂ ਘਟਨਾਵਾਂ ਦਾ ਜ਼ਿਕਰ ਕਰਦਿਆਂ ਕਿਹਾ ਕਿ ਸਮਾਜ ਦੀ ਅਗਿਆਨਤਾ ਦੇ ਚਲਦਿਆਂ ਕੁਝ ਸ਼ੈਤਾਨ ਲੋਕ ਆਪਣੀ ਚਤੁਰਾਈ ਨਾਲ ਜਨਤਾ ਨੂੰ ਗੁੰਮਰਾਹ ਕਰਦੇ ਹਨ। ਉਨ੍ਹਾਂ ਕਿਹਾ ਕਿ ਕੋਈ ਵੀ ਗ਼ੈਬੀ ਸ਼ਕਤੀ ਦਾ ਦਾਅਵਾ ਕਰਨ ਵਾਲਾ ਵਿਅਕਤੀ ਅੱਜ ਦੀ ਪੰਚਾਇਤ 'ਚ ਦਾਅਵਾ ਰੱਖ ਸਕਦਾ ਹੈ। ਘਟਨਾ ਦਾ ਜ਼ਿਕਰ ਕਰਦਿਆਂ ਤਰਕਸ਼ੀਲਾਂ ਨੇ ਸਪਸ਼ਟ ਕੀਤਾ ਕਿ ਘਰ ਦੀ ਮੁਖ਼ੀ ਤੇ ਕਥਿਤ ਮਨੋਰੋਗੀ ਔਰਤ ਅਮਰਜੀਤ ਕੌਰ ਪਹਿਲਾਂ ਵੀ ਅਜਿਹਾ ਕੁਝ ਕਰਦੀ ਰਹੀ। ਘਰ ਦੇ ਸੰਕਟ ਨੂੰ ਦੂਰ ਕਰਨ ਲਈ ਹੁਣ ਉਸ ਨੇ ਡੇਰਾ ਸਥਾਪਿਤ ਕਰਨ ਦੀ ਇੱਛਾ ਨਾਲ ਅਜਿਹਾ ਪ੍ਰਪੰਚ ਰਚਿਆ ਹੈ। ਇਕੱਠ ਵਿੱਚ ਤਰਕਸ਼ੀਲ ਆਗੂ ਦਲਬੀਰ ਕਟਾਣੀ ਨੇ ਸਬੰਧਤ ਪਰਿਵਾਰ ਵੱਲੋਂ ਦਿੱਤਾ ਗਿਆ ਹਲਫ਼ੀਆ ਬਿਆਨ ਪੜ੍ਹ ਕੇ ਸੁਣਾਇਆ, ਜਿਸ ਵਿੱਚ ਪਰਿਵਾਰ ਦੀ ਮੁਖ਼ੀ ਅਮਰਜੀਤ ਵੱਲੋਂ ਇਹ ਸਵੀਕਾਰ ਕੀਤਾ ਗਿਆ ਸੀ ਕਿ ਉਸ ਕੋਲ ਕੋਈ ਚਮਤਕਾਰ ਨਹੀਂ। ਮਨੋਜ ਕੁਮਾਰ ਮੋਨੂੰ ਵੱਲੋਂ ਲੋਕਾਂ ਦੇ ਇਕੱਠ 'ਚ ਜਾਦੂ ਦੇ ਖ਼ੇਲ ਵਿਖਾ ਕੇ ਭਰਮ ਭੁਲੇਖ਼ਿਆਂ ਦੀ ਅਸਲੀਅਤ ਦਰਸਾਈ ਗਈ। ਲਤਾਲਾ ਪਿੰਡ ਦੀ ਇਸ ਘਟਨਾ ਨੂੰ ਰੱਦ ਕਰਨ ਤੇ ਲੋਕਾਂ ਨੂੰ ਚੇਤੰਨ ਕਰਨ ਦੇ ਮਨਸ਼ੇ ਨਾਲ ਪਿੰਡ ਦੇ ਕੀਤੇ ਗਏ ਇਕੱਠ ਲਈ ਡਾ. ਰਾਜਿੰਦਰ ਡੇਹਲੋਂ, ਹਰਟਹਿਲ ਸਿੰਘ ਮੀਤ, ਅਜਾਇਬ ਧੂੜਕੋਟ, ਸ਼ਮਸ਼ੇਰ ਨੂਰਪੁਰੀ, ਆਤਮਾ ਸਿੰਘ, ਪਵਨ ਕੁਮਾਰ, ਬਲਵਿੰਦਰ ਬੀਰੂ, ਜਸਵਿੰਦਰ ਸਹੌਲੀ ਤੇ ਸ਼ਮਸ਼ੇਰ ਨੂਰਪੁਰੀ ਨੇ ਵੀ ਭਰਵਾਂ ਸਹਿਯੋਗ ਦਿੱਤਾ। ਤਰਕਸ਼ੀਲਾਂ ਵੱਲੋਂ ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਗਾਈ ਗਈ।

**ਹਰਭਜਨ ਸਿੰਘ ਜੋਨ ਮੁਖੀ, ਲੁਧਿਆਣਾ**

## ਮਜਾਰ ਢਾਹੀ

ਸਮਰਾਲਾ ਨੇੜਲੇ ਪਿੰਡ ਓਟਾਲਾਂ ਦੇ ਵਾਸੀ ਲਖਵੀਰ ਸਿੰਘ ਪੁੱਤਰ ਅਮਰੀਕ ਸਿੰਘ ਨੇ ਸੁਸਾਇਟੀ ਦੀ ਮਾਛੀਵਾੜਾ ਇਕਾਈ ਨੂੰ ਲਿਖਤੀ ਬੇਨਤੀ ਕੀਤੀ ਕਿ ਸਾਡੀ ਜਗ੍ਹਾ ਵਿੱਚ ਬਣੀ ਮਜ਼ਾਰ (ਮਟੀ) ਨੂੰ ਢਾਇਆ ਜਾਵੇ। ਇਕਾਈ ਵੱਲੋਂ ਜ਼ੋਨ ਮੁਖੀ ਸੁਖਵਿੰਦਰ ਸਿੰਘ ਦੀ ਅਗਵਾਈ 'ਚ ਸ਼ੰਕਰ ਰਾਮ ਸ਼ਤਾਬਗੜ੍ਹ, ਭੁਪਿੰਦਰ ਸਿੰਘ ਮਾਛੀਵਾੜਾ, ਕੁਲਦੀਪ ਸਿੰਘ ਬੌਂਦਲੀ, ਜਗਦੀਸ਼ ਰਾਏ ਬੌਬੀ, ਜਗਤਾਰ ਸਿੰਘ ਲਾਲਾ ਪੂਨੀਆਂ, ਨਿਰੰਜਣ ਲਾਲ ਰਹੀਮਾ ਬਾਦ, ਰਣਧੀਰ ਸਿੰਘ ਧੀਰਾ ਤੇ ਬਖਸ਼ੀ ਰਾਮ ਤੇ ਆਧਾਰਿਤ ਤਰਕਸ਼ੀਲ ਟੀਮ ਪਿੰਡ ਓਟਾਲਾਂ ਪਹੁੰਚੀ ਤੇ ਮਜ਼ਾਰ ਨੂੰ ਢਾਹ ਕੇ ਜਗ੍ਹਾ ਪੱਧਰ ਕਰਕੇ ਪਰਿਵਾਰ ਦੇ ਹਵਾਲੇ ਕਰ ਦਿੱਤੀ। ਇਸ ਮੌਕੇ ਇਕੱਤਰ ਹੋਏ ਲੋਕਾਂ ਨੂੰ ਸੰਬੋਧਨ ਕਰਦਿਆਂ ਤਰਕਸ਼ੀਲ ਆਗੂਆਂ ਨੇ ਆਖਿਆ ਕਿ ਕਿਸੇ ਗੈਬੀ ਸ਼ਕਤੀ ਦੀ ਕੋਈ ਹੋਂਦ ਨਹੀਂ ਹੈ। ਪਰਿਵਾਰ ਵੱਲੋਂ ਤਰਕਸ਼ੀਲਾਂ ਦਾ ਧੰਨਵਾਦ ਕੀਤਾ ਗਿਆ। ਜ਼ਿਕਰਯੋਗ ਹੈ ਕਿ ਇਸ ਤੋਂ ਪਹਿਲਾਂ ਇਸ ਇਕਾਈ ਵੱਲੋਂ ਪਹਿਲਾਂ ਨਗਰ ਕੌਂਸਲ ਦੇ ਸਕੂਲ ਦੇ ਪ੍ਰਿੰਸੀਪਲ ਵੱਲੋਂ ਪ੍ਰਾਪਤ ਹੋਈ ਦਰਖਾਸਤ ਤੇ ਸਰਕਾਰੀ ਕੰਨਿਆ ਸੈਕੰਡਰੀ ਸਕੂਲ ਮਾਛੀਵਾੜਾ ਵਿਖੇ ਵੀ ਮਜਾਰ ਢਾਈ ਗਈ ਸੀ।

## 'ਪੰਡਿਤ ਜੀ' ਦਾ ਬੋਰੀਆ ਬਿਸਤਰਾ ਗੋਲ

ਮਲੋਟ ਸ਼ਹਿਰ 'ਚ ਆ ਕੇ ਆਪਣੀ ਤਾਂਤਰਿਕ ਵਿੱਦਿਆ ਰਾਹੀਂ ਲੋਕਾਂ ਦੀਆਂ ਸਭ ਸਮੱਸਿਆਵਾਂ ਦੇ ਹੱਲ ਕਰਨ ਦਾ ਦਾਅਵਾ ਕਰਨ ਵਾਲਾ ਜੋਤਿਸ਼ੀ ਤਰਕਾਂ ਦੇ ਸੁਆਲਾਂ ਦਾ ਜਵਾਬ ਨਹੀਂ ਦੇ ਸਕਿਆ। ਉਸ ਨੇ ਅਖ਼ਬਾਰਾਂ ਰਾਹੀਂ ਇਸ਼ਤਿਹਾਰ ਵੰਡ ਕੇ ਆਪਣਾ ਪ੍ਰਚਾਰ ਕੀਤਾ ਤੇ ਲੋਕਾਂ ਨੂੰ ਹਰੇਕ ਤਰ੍ਹਾਂ ਦੇ ਮਸਲੇ ਦੇ ਹੱਲ ਲਈ ਉਸ ਦੀ ਤਾਂਤਰਿਕ ਵਿੱਦਿਆ ਤੋਂ ਲਾਭ ਉਠਾਉਣ ਦੀ ਅਪੀਲ ਕੀਤੀ। ਸੁਸਾਇਟੀ ਦੀ ਮਲੋਟ ਇਕਾਈ ਦੇ ਪ੍ਰਧਾਨ ਰਮੇਸ਼ ਅਰਨੀਵਾਲਾ ਤੇ ਵਿਜੇ ਕੁਮਾਰ ਜਦ ਉਸ ਕੋਲ ਪਹੁੰਚੇ ਤੇ ਉਸ ਨੂੰ ਸੁਆਲ-ਜਵਾਬ ਕੀਤੇ ਤਾਂ ਉਹ ਮੁੜ੍ਹਕੋ-ਮੁੜ੍ਹਕੀ ਹੋ ਗਿਆ। ਉਸ ਨੇ ਕਿਹਾ ਕਿ ਉਹ ਤਾਂ ਆਪਣਾ ਰੁਜ਼ਗਾਰ ਚਲਾਉਣ ਲਈ ਇੱਥੇ ਆਇਆ ਹੈ। ਉਸ ਨੇ ਤਰਕਸ਼ੀਲਾਂ ਤੋਂ ਮੁਆਫ਼ੀ ਮੰਗੀ ਤੇ ਕਿਹਾ ਕਿ ਛਪੇ ਇਸ਼ਤਿਹਾਰ ਅਨੁਸਾਰ ਉਸ ਕੋਲ ਆਪਣੀ ਤਾਂਤਰਿਕ ਵਿੱਦਿਆ ਰਾਹੀਂ ਲੋਕਾਂ ਦੇ ਮਸਲੇ ਹੱਲ ਕਰਨ ਦੀ ਕੋਈ ਸ਼ਕਤੀ ਨਹੀਂ ਹੈ। ਤਰਕਸ਼ੀਲਾਂ ਦੇ ਕਹਿਣ ਤੇ ਉਹ ਸਵੇਰ ਸਾਰ ਆਪਣਾ ਬੋਰੀਆ ਬਿਸਤਰਾ ਗੋਲ ਕਰਕੇ ਤੁਰਦਾ ਬਣਿਆ। **ਰਮੇਸ਼ ਅਰਨੀਵਾਲਾ, ਮਲੋਟ**



### ਅਗਲੇ ਅੰਕ ਵਿੱਚ ਪੜ੍ਹੋ









## ਇਨਸਾਨੀ ਰਮਜ਼ਾਂ ਬੁੱਝਣ ਵਾਲਾ ਰੋਬੌਟ ਤਿਆਰ

**ਲੰਦਨ:** ਯੂਰਪੀ ਸਾਇੰਸਦਾਨਾਂ ਨੇ ਇੱਕ ਰੋਬੌਟ ਤਿਆਰ ਕੀਤਾ ਹੈ ਜੋ ਇਨਸਾਨ ਦੀਆਂ ਰਮਜ਼ਾਂ ਪਛਾਣ ਸਕੇਗਾ ਅਤੇ ਇਸ ਤਰ੍ਹਾਂ ਇਨਸਾਨ ਅਤੇ ਰੋਬੌਟ ਵਿਚਕਾਰ ਵਧੇਰੇ ਸੁਭਾਵਿਕ ਆਦਾਨ-ਪ੍ਰਦਾਨ ਦਾ ਰਾਹ ਸਾਫ ਹੋ ਗਿਆ ਹੈ।

ਯੂਰਪੀ ਸੰਘ ਦੀ ਮਾਲੀ ਸਹਾਇਤਾ ਨਾਲ ਸ਼ੁਰੂ ਕੀਤੇ ਜੈਸਟ ਪ੍ਰਾਜੈਕਟ ਦਾ ਮਨੋਰਥ ਇਹ ਵੇਖਣਾ ਸੀ, ਕਿ ਕੀ ਇਨਸਾਨ ਅਤੇ ਰੋਬੌਟ ਆਪਣੇ ਕੰਮਕਾਜ ਵਿਚ ਤਾਲਮੇਲ ਬਿਠਾ ਸਕਦੇ ਹਨ ਅਤੇ ਫਰਮਾਨ ਦਿੱਤੇ ਬਗੈਰ ਅਗਲੇ ਕਾਰਜ ਕਰ ਸਕਦੇ ਹਨ। ਇਸ ਦੇ ਸਿੱਟੇ ਵਜੋਂ ਖੋਜੀਆਂ ਨੇ ਇੱਕ ਅਜਿਹਾ ਰੋਬੌਟ ਤਿਆਰ ਕਰਨ ਦਾ ਯਤਨ ਕੀਤਾ, ਜੋ ਕਾਮਾ ਘੱਟ ਤੇ ਆਦਮੀ ਦਾ ਸਾਥੀ ਵਧੇਰੇ ਹੋਵੇ।

ਇਸ ਖੋਜ ਪ੍ਰਾਜੈਕਟ ਦੇ ਇੱਕ ਭਿਆਲ ਵੁਲਫ੍ਰਾਮ ਅਰਲਹੈਜਨ ਨੇ ਖੁਲਾਸਾ ਕੀਤਾ, "ਸਾਡੇ ਤਜ਼ਰਬੇ ਵਿਚ ਰੋਬੌਟ ਕੋਈ ਕੰਮ ਕਰਨ ਸਿੱਖਣ ਲਈ ਦੂਜਿਆਂ ਵੱਲ ਨਹੀਂ ਵੇਖਦਾ।" ਪੁਰਤਗਾਲ ਦੀ ਮਿਨ੍ਹੋ ਯੂਨੀਵਰਸਿਟੀ ਦੇ ਅਰਲਹੈਜਨ ਨੇ ਕਿਹਾ, "ਜੈਸਟ ਰੋਬੌਟ ਨੂੰ ਕੰਮ ਦਾ ਪਹਿਲਾਂ ਨਹੀਂ ਪਤਾ ਹੁੰਦਾ ਪਰ ਉਹ ਵਿਚਾਰ ਵੇਂਹਦੇ ਹਨ ਅਤੇ ਕੰਮ ਦੇ ਲਿਹਾਜ ਨਾਲ ਇਸ ਦੀ ਪੈਮਾਇਸ਼ ਕਰਦੇ ਹਨ ਅਤੇ ਝਟਪਟ ਅਨੁਮਾਨ (ਸਹਿਭਾਗੀ ਦੇ ਕੰਮਾਂ ਦਾ) ਲਗਾਉਂਦੇ ਹਨ ਜਾਂ ਗਲਤੀਆਂ ਦੀ ਨਿਸ਼ਾਨਦੇਹੀ ਕਰਦੇ ਹਨ ਕਿ ਕਦੋਂ ਸਹਿਭਾਗੀ ਸਹੀ ਜਾਂ ਕਿਆਸੀ ਵਿਧੀ ਅਖਤਿਆਰ ਨਹੀਂ ਕਰਦਾ।"

ਕਿਸੇ ਆਦਮੀ ਨੂੰ ਕੋਈ ਔਜ਼ਾਰ ਜਾਂ ਮਾਡਲ ਪੁਰਜ਼ਾ ਫੜਦਾ ਦੇਖ ਕੇ ਰੋਬੌਟ ਇਹ ਪੇਸ਼ੀਨਗੋਈ ਕਰ ਸਕਦਾ ਹੈ ਕਿ ਉਹ ਆਦਮੀ ਇਸ ਦੀ ਵਰਤੋਂ ਕਿਵੇਂ ਕਰਨਾ ਚਾਹੁੰਦਾ ਹੈ। ਇਸ ਤਰ੍ਹਾਂ ਦੇ ਸੰਕੇਤਾਂ ਦੇ ਸਹਾਰੇ ਰੋਬੌਟ ਇਹ ਅਨੁਮਾਨ ਲਗਾਉਂਣ ਦੇ ਸਮਰੱਥ ਹੋ ਜਾਂਦਾ ਹੈ ਕਿ ਉਸ ਦਾ ਸਹਿਭਾਗੀ ਅੱਗੇ ਕੀ ਕਰ ਸਕਦਾ ਹੈ।

ਰੋਬੌਟਿਕ ਸਾਇੰਸਦਾਨਾਂ ਨੇ ਮਸ਼ੀਨ ਨੂੰ ਸ਼ੱਕੀ ਗਲਤੀਆਂ ਅਤੇ ਸਹਿਭਾਗੀ ਦੀਆਂ ਅਸਪਸ਼ਟ ਖਾਹਸ਼ਾਂ ਵੇਲੇ ਅਪਸ਼ਟੀਕਰਨ ਮੰਗਣ ਲਈ ਪ੍ਰੋਗਰਾਮ ਨਾਲ ਲੈਸ ਕੀਤਾ ਹੈ। ਉਂਜ ਸਾਇੰਸਦਾਨਾਂ ਨੇ ਕਿਹਾ ਕਿ ਇਨਸਾਨਾਂ ਦੀ ਸੰਗਤ ਵਿਚ ਰਹਿਣ ਤੋਂ ਪਹਿਲਾਂ ਅਜੇ ਇਸ ਰੋਬੌਟ ਨੂੰ ਕੁਝ ਸਲੀਕੇ ਸਿੱਖਣੇ ਪੈਣਗੇ। ਇਨਸਾਨਾਂ ਨੂੰ ਇਹ ਪਤਾ ਹੁੰਦਾ ਹੈ ਕਿ ਕਿਸੇ ਖਾਸ ਪ੍ਰਸੰਗ ਵਿੱਚ ਕਿਸ ਤਰ੍ਹਾਂ ਵਿਚਰਨਾ ਹੈ। ਇਹ ਸੂਖਮ ਹੁੰਦਾ ਹੈ ਅਤੇ ਕਿਸੇ ਰੋਬੌਟ ਲਈ ਸਮਝਣਾ ਔਖਾ ਹੁੰਦਾ ਹੈ।

## ਬਾਜਰੇ ਦਾ ਸਿੱਟਾ ਅਸਾਂ ਤਲੀ 'ਤੇ ਮਰੋੜਿਆ

**ਲੰਦਨ:** ਚਾਉਮਿਨ ਤੇ ਫਰਾਈਡ ਰਾਈਸ ਦਾ ਤੋਹਫ਼ਾ ਦੁਨੀਆਂ ਨੂੰ ਦੇਣ ਵਾਲੇ ਚੀਨ ਨੇ ਦੁਨੀਆਂ ਦਾ ਇੱਕ ਹੋਰ ਚੀਜ਼ ਦਾ ਤੋਹਫ਼ਾ ਵੀ ਦਿੱਤਾ ਹੈ। ਹਾਲ ਹੀ ਵਿੱਚ ਇੱਕ ਪ੍ਰਗਟਾਵੇ ਤੋਂ ਇਸ ਗੱਲ ਦਾ ਪਤਾ ਲੱਗਿਆ ਹੈ ਕਿ ਸੰਸਾਰ ਨੂੰ ਬਾਜਰੇ ਦੀ ਸੌਗਾਤ 7000 ਸਾਲ ਪਹਿਲਾਂ ਚੀਨ ਨੇ ਹੀ ਦਿੱਤੀ ਸੀ। ਪਿਛਲੇ ਹਫ਼ਤੇ ਪ੍ਰਕਾਸ਼ਤ ਇੱਕ ਸੋਧ ਵਿੱਚ ਕੈਂਬਰਿਜ ਯੂਨੀਵਰਸਿਟੀ ਦੇ ਖੋਜਕਰਤਾਵਾਂ ਦੇ ਹਵਾਲੇ ਨਾਲ ਕਿਹਾ ਗਿਆ ਕਿ ਬਾਜਰਾ ਸਭ ਤੋਂ ਪਹਿਲਾਂ ਚੀਨ ਦੇ ਖੇਤਾਂ ਵਿੱਚ ਉਗਾਇਆ ਗਿਆ, ਉਸ ਤੋਂ ਬਾਅਦ ਇਹ ਪੱਛਮੀ ਦੇਸ਼ਾਂ ਵਿੱਚ ਪੁੱਜਿਆ। ਹੁਣ ਤੱਕ ਇਹ ਮੰਨਿਆ ਜਾਂਦਾ ਸੀ ਕਿ ਪੂਰਬੀ ਇਲਾਕਿਆਂ ਵਿੱਚ ਸੱਤ ਤੋਂ ਬਾਰਾਂ ਹਜ਼ਾਰ ਸਾਲ ਪਹਿਲਾਂ ਖੇਤੀ ਦੀ ਸ਼ੁਰੂਆਤ ਹੋਈ ਸੀ।

ਹਾਲ ਹੀ ਵਿੱਚ ਪਤਾ ਲੱਗਿਆ ਹੈ ਕਿ ਚੀਨ ਨੇ ਚੌਲ ਤੇ ਬਾਜਰੇ ਦੀ ਖੇਤੀ ਪੱਛਮ ਦੇ ਅਸਰ ਤੋਂ ਬਿਨਾਂ ਆਪਣੇ ਆਪ ਸ਼ੁਰੂ ਕੀਤੀ। ਸਾਇੰਸ ਜਨਰਲ ਵਿੱਚ ਪ੍ਰੋਫੈਸਰ ਮਾਰਟਿਨ ਦੇ ਹਵਾਲੇ ਨਾਲ ਲਿਖਿਆ ਗਿਆ ਹੈ ਕਿ ਉਹਨਾਂ ਨੂੰ ਨਵੀਆਂ ਖੋਜਾਂ ਤੋਂ ਪਤਾ ਲੱਗਿਆ ਹੈ ਕਿ ਬਾਜਰੇ ਦੀ ਖੇਤੀ ਇੱਥੇ ਹੀ ਸ਼ੁਰੂ ਹੋਈ। ਉੱਤਰੀ ਚੀਨ ਦੇ ਨਿਉਲਿਥਿਕ ਕਾਲ ਦੇ ਕਈ ਖੇਤਾਂ ਤੋਂ ਬਾਜਰੇ ਦੇ ਝੁਲਸੇ ਹੋਏ ਬੀਜ ਮਿਲੇ ਹਨ ਜਿਹੜੇ ਇਹ ਦੱਸਦੇ ਹਨ ਕਿ ਬਾਜਰੇ ਦੀ ਖੇਤੀ 8000 ਸਾਲ ਪਹਿਲਾਂ ਚੀਨ ਵਿੱਚ ਸ਼ੁਰੂ ਹੋਈ। ਇਸ ਤੋਂ ਬਾਅਦ ਇਹ ਯੂਰਪ ਪੁੱਜੀ। ਇਸ ਕਾਲ ਦੌਰਾਨ ਕਾਲੇ ਸਾਗਰ ਦੇ ਪੱਛਮੀ ਸਥਾਨਾਂ 'ਤੇ ਵੀ ਬਾਜਰੇ ਦੀ ਖੇਤੀ ਦੀ ਪਛਾਣ ਹੋਈ ਹੈ।

## ਇਨਸਾਨਾਂ ਅਤੇ ਚੂਹਿਆਂ 'ਚ ਇਕੋ ਤਰ੍ਹਾਂ ਦੇ ਜੀਨ

**ਲੰਦਨ:** ਅਕਸਰ ਅਸੀਂ ਚੂਹਿਆਂ ਨੂੰ ਦੇਖ ਕੇ ਦੌੜ ਜਾਂਦੇ ਹਾਂ ਪਰ ਕੀ ਤੁਹਾਨੂੰ ਪਤਾ ਹੈ ਕਿ ਇਸ ਛੋਟੇ ਜਿਹੇ ਪ੍ਰਾਣੀ ਦੇ 80 ਫੀਸਦੀ ਜੀਨਜ਼ ਸਾਡੀ ਤਰ੍ਹਾਂ ਹੀ ਹਨ। ਅੱਜ ਪ੍ਰਕਾਸ਼ਿਤ ਇਕ ਤਾਜ਼ਾ ਰੀਪੋਰਟ 'ਚ ਚੂਹਿਆਂ ਦੇ ਪੂਰੇ ਜੀਨੋਮ ਸਿਕਵੈਂਸ (ਅਨੁਵੰਸ਼ਕੀ ਕ੍ਰਮ) ਦਾ ਪਤਾ ਲਾਇਆ ਜਿਸ ਵਿੱਚ ਦੇਖਿਆ ਗਿਆ ਕਿ ਇਨਸਾਨਾਂ ਦੇ 80 ਫੀਸਦੀ ਜੀਨਜ਼ ਚੂਹਿਆਂ ਦੇ ਬਰਾਬਰ ਹੁੰਦੇ ਹਨ। ਇਹਨਾਂ ਜੀਨਜ਼ ਦੀ ਪਛਾਣ ਹੋਣ ਪਿੱਛੋਂ ਵਿਗਿਆਨੀਆਂ ਨੂੰ ਹੁਣ ਉਹਨਾਂ ਜੀਨਜ਼ ਨਾਲ ਪ੍ਰਯੋਗ ਕਰਨ 'ਚ ਮੱਦਦ ਮਿਲੇਗੀ ਜੋ ਇਨਸਾਨੀ ਬੀਮਾਰੀਆਂ ਨਾਲ ਵੱਧ ਸੰਬੰਧ ਰੱਖਦੇ ਹਨ। ਅਮਰੀਕਾ, ਸਵੀਡਨ ਅਤੇ ਬਰਤਾਨੀਆ ਦੇ ਵਿਗਿਆਨੀਆਂ ਦੇ ਇੱਕ ਦਲ ਵੱਲੋਂ ਕੀਤੇ ਗਏ ਅਧਿਐਨ ਨਾਲ ਕਈ ਨਵੇਂ ਜੀਨਜ਼ ਦਾ ਪਤਾ ਲੱਗਿਆ ਜੋ ਆਸਾਧਰਨ ਗਤੀ ਨਾਲ ਵਿਕਸਿਤ ਰਹੇ।

## ਖ਼ਬਰ ਹੈ ਕਿ...

### ਤੰਤਰ ਸਿੱਧੀ ਲਈ ਬੇਟੀ ਦੀ ਬਲੀ ਦਿੱਤੀ

ਭਾਸਕਰ ਨਿਊਜ਼/ਮਲੇਰਕੋਟਲਾ : ਇੱਕ ਤਾਂਤਰਿਕ ਨੇ ਆਪਣੀ ਤੰਤਰ ਵਿੱਦਿਆ ਦੀ ਸਿੱਧੀ ਲਈ ਆਪਣੀ ਹੀ 4 ਸਾਲ ਦੀ ਬੱਚੀ ਨੂੰ ਵਾਲਾਂ ਤੋਂ ਫੜ ਕੇ ਬੁਰੀ ਤਰ੍ਹਾਂ ਜਮੀਨ 'ਤੇ ਪਟਕ ਦਿੱਤਾ। ਜਿਸ ਨਾਲ ਉਸਦੀ ਮੌਕੇ 'ਤੇ ਹੀ ਮੌਤ ਹੋ ਗਈ।

### ਮਨੀਕਰਣ 'ਚ ਭਿਆਨਕ ਅੱਗ ਨਾਲ ਸਦੀਆਂ ਪੁਰਾਣੇ ਦੋ ਮੰਦਰ,ਦੁਕਾਨਾਂ ਤੇ ਘਰ ਸੁਆਹ

ਕੁੱਲੂ, 30 ਅਪ੍ਰੈਲ : ਹਿਮਾਚਲ ਪ੍ਰਦੇਸ਼ ਦੇ ਪ੍ਰਸਿੱਧ ਧਾਰਮਿਕ ਅਸਥਾਨ ਮਨੀਕਰਣ ਵਿਖੇ ਅੱਜ ਤੜਕੇ ਭਿਆਨਕ ਅੱਗ ਕਾਰਨ ਦੋ ਸਦੀਆਂ ਪੁਰਾਣੇ ਦੋ ਮੰਦਰਾਂ ਸਣੇ 28 ਦੁਕਾਨਾਂ, 8 ਘਰ, ਦੋ ਪੁਲਿਸ ਚੌਂਕੀਆਂ ਅਤੇ ਤਿੰਨ ਗੈਸਟ ਹਾਊਸ ਸੜ ਕੇ ਪੂਰੀ ਤਰ੍ਹਾਂ ਸੁਆਹ ਹੋ ਗਏ।

### ਬਰਾੜਾ ਦੇ ਗੁਰਦੁਆਰਾ ਸਾਹਿਬ 'ਚੋਂ ਗੋਲਕ ਚੋਰੀ

ਬਰਾੜਾ, 15 ਮਈ (ਵਧਵਾ) : ਬੀਤੀ ਰਾਤ ਅਣਪਛਾਤੇ ਚੋਰਾਂ ਵੱਲੋਂ ਗੁਰਦੁਆਰਾ ਸਾਹਿਬ ਵਿਚੋਂ ਗੋਲਕ ਤੋੜਨ ਦਾ ਸਮਾਚਾਰ ਪ੍ਰਾਪਤ ਹੋਇਆ ਹੈ। ਜਾਣਕਾਰੀ ਅਨੁਸਾਰ ਸਿੰਘਪੁਰਾ ਮੁਹੱਲਾ ਬਰਾੜਾ ਦੇ ਗੁਰਦੁਆਰਾ ਸ਼੍ਰੀ ਦਸਮੇਸ਼ ਸਾਹਿਬ 'ਚੋਂ ਚੋਰਾਂ ਨੇ ਗੋਲਕ ਵਿਚੋਂ ਨਕਦੀ ਚੋਰ ਕਰ ਲਈ। ਸਕੱਤਰ ਸੁਰਜੀਤ ਸਿੰਘ ਨੇ ਦੱਸਿਆ ਕਿ ਬੀਤੀ ਰਾਤ ਲੱਗਭਗ 9 ਵਿਜੇ ਉਹ ਗੁਰਦੁਆਰਾ ਸਾਹਿਬ ਨੂੰ ਜਿੰਦਾ ਲਗਾ ਕੇ ਆਪਣੇ-ਆਪਣੇ ਘਰ ਚਲੇ ਗਏ। ਸਵੇਰੇ ਚਾਰ ਵਜੇ ਜਦੋਂ ਹੈੱਡ ਗ੍ਰੰਥੀ ਰਣਜੀਤ ਸਿੰਘ ਗੁਰਦੁਆਰਾ ਸਾਹਿਬ ਪਹੁੰਚਿਆ ਤਾਂ ਉਸ ਨੇ ਦੇਖਿਆ ਕਿ ਗੁਰਦੁਆਰਾ ਸਾਹਿਬ ਦਾ ਤਾਲਾ ਟੁੱਟਾ ਹੋਇਆ ਸੀ। --ਸਪੋਕਮੈਨ

### ਗੁਰਦੁਆਰਾ ਮਸਤੂਆਣਾ 'ਚੋਂ ਤਿੰਨ ਲੱਖ ਦੀ ਚੋਰੀ

ਸੰਗਰੂਰ, 17 ਮਈ (ਅਜੈਬ ਸਿੰਘ ਮੋਰਾਂਵਾਲੀ) : ਅੱਜ ਅੰਮ੍ਰਿਤ ਵੇਲੇ ਗੁਰਦੁਆਰਾ ਮਸਤੂਆਣਾ ਵਿਖੇ ਹਫ਼ੜਾ ਦਫ਼ੜੀ ਮੱਚ ਗਈ ਜਦੋਂ ਗੁਰਦੁਆਰਾ ਸਾਹਿਬ ਦੀ ਗੋਲਕ ਵਿਚੋਂ ਚੋਰੀ ਹੋਈ ਦੇਖੀ। ਜਾਣਕਾਰੀ ਅਨੁਸਾਰ ਜਦੋਂ ਗ੍ਰੰਥੀ ਸੁਖਦੇਵ ਸਿੰਘ ਨੇ ਅੰਮ੍ਰਿਤ ਵੇਲੇ ਗੁਰਦੁਆਰਾ ਸਾਹਿਬ ਵਿਖੇ ਨਿਤਨੇਮ ਕਰਨ ਲਈ ਦਰਬਾਰ ਸਾਹਿਬ ਦਾ ਤਾਲਾ ਖੋਲ੍ਹਿਆ ਤਾਂ ਅੰਦਰੋਂ ਕੁੰਡਾ ਲੱਗਿਆ ਹੋਇਆ ਸੀ। ਇਸ 'ਤੇ ਉਸ ਨੇ ਸੇਵਾਦਾਰਾਂ ਨੂੰ ਬੁਲਾ ਕੇ ਦਰਬਾਰ ਸਾਹਿਬ ਦੇ ਚਾਰੇ ਪਾਸੇ ਦੇਖਿਆ ਤਾਂ ਇੱਕ ਦਰਵਾਜ਼ਾ ਖੁੱਲ੍ਹਾ ਪਾਇਆ ਗਿਆ। ਅੰਦਰ ਜਾ ਕੇ ਦੇਖਿਆ ਕਿ ਗੋਲਕ ਦੇ ਤਾਲੇ ਆਰੀ ਦੇ ਬਲੇਡ ਨਾਲ ਵੱਢੇ ਗਏ ਸਨ ਅਤੇ ਨੋਟ ਵੀ ਖਿੰਡੇ ਹੋਏ ਸਨ। ਇਹਨਾਂ ਵਿਚੋਂ 1000, 500, 100 ਅਤੇ 50 ਦੇ ਨੋਟ ਗਾਇਬ ਸਨ ਅਤੇ ਛੋਟੇ ਨੋਟ ਖਿੰਡੇ ਪਏ ਸਨ। ਗ੍ਰੰਥੀ ਸਿੰਘ ਅਤੇ ਕਮੇਟੀ ਮੈਂਬਰ ਅਨੁਸਾਰ ਹਰ ਮਹੀਨੇ ਗਿਣੀ ਜਾਂਦੀ ਗੋਲਕ ਵਿਚੋਂ ਸਾਢੇ ਚਾਰ ਤੋਂ ਸਾਢੇ ਪੰਜ ਲੱਖ ਰੁਪਏ ਦਾ ਚੜ੍ਹਾਵਾ ਨਿੱਕਲਦਾ ਹੈ। ਉਹਨਾਂ ਦੱਸਿਆ ਕਿ ਤਕਰੀਬਨ ਤਿੰਨ ਲੱਖ ਦੀ ਚੋਰੀ ਹੋਈ ਹੈ। ਪੁਲਿਸ ਪਾਰਟੀ ਨੇ ਸੂਚਨਾ ਮਿਲਦੇ ਹੀ ਕਾਰਵਾਈ ਕਰਦਿਆਂ ਅਣਪਛਾਤੇ ਵਿਅਕਤੀਆਂ 'ਤੇ ਪਰਚਾ ਦਰਜ ਕਰ ਕੇ ਪੜਤਾਲ ਸ਼ੁਰੂ ਕਰ ਦਿੱਤੀ। --ਸਪੋਕਸਮੈਨ

### ਸ਼ਰਧਾਲੂਆਂ ਦੀ ਬੱਸ ਬਿਜਲੀ ਦੀਆਂ ਤਾਰਾਂ ਨਾਲ ਟਕਰਾਈ

ਬਠਿੰਡਾ, 6 ਜੂਨ (ਖੇਤਰੀ ਪ੍ਰਤੀਨਿੱਧ) : ਅੱਜ ਇੱਥੇ ਦੇਰ ਸ਼ਾਮ ਉਸ ਸਮੇਂ ਵੱਡਾ ਹਾਦਸਾ ਹੋਣੋਂ ਬਚ ਗਿਆ, ਜਦੋਂ ਸਾਲਾਸਰ ਤੋਂ ਵਾਪਸ ਪਰਤ ਰਹੇ ਸ਼ਰਧਾਲੂਆਂ ਦੀ ਬੱਸ ਬਿਜਲੀ ਦੀਆਂ ਤਾਰਾਂ ਨਾਲ ਟਕਰਾ ਗਈ।ਪ੍ਰਾਪਤ ਜਾਣਕਾਰੀ ਅਨੁਸਾਰ ਚੌਧਰੀ ਟਰੈਵਲ ਸੰਗਰੀਆ ਦੀ ਬੱਸ (ਆਰ.ਜੇ. 13 ਪੀ- 4511) ਬਠਿੰਡਾ ਦੇ ਸ਼ਰਧਾਲੂਆਂ ਨੂੰ ਸਾਲਾਸਰ ਧਾਮ ਦੇ ਦਰਸ਼ਨ ਕਰਵਾ ਕੇ ਵਾਪਸ ਪਰਤ ਰਹੀ ਸੀ ਕਿ ਰੇਲਵੇ ਬ੍ਰਿਜ ਉਤਰਦਿਆਂ ਸੰਤਪੁਰਾ ਰੋਡ 'ਤੇ ਉਹ ਹਾਈ ਪਾਵਰ ਬਿਜਲੀ ਦੀਆਂ ਤਾਰਾਂ ਨਾਲ ਟਕਰਾ ਗਈ। ਤਾਰਾਂ ਨਾਲ ਬੱਸ ਟਕਰਾਉਂਣ 'ਤੇ ਸ਼ਰਧਾਲੂਆਂ ਨੇ ਚੀਕ ਚਿਹਾੜਾ ਪਾਉਣਾ ਸ਼ੁਰੂ ਕਰ ਦਿੱਤਾ ਤੇ ਬਿਜਲੀ ਬੋਰਡ ਦੇ ਮੁਲਾਜ਼ਮ ਮੌਕੇ 'ਤੇ ਪਹੁੰਚ ਗਏ ਤੇ ਉਹਨਾਂ ਕਰੰਟ ਕੱਟ ਕੇ ਤਾਰਾਂ ਪਾਸੇ ਕੀਤੀਆਂ। ਕੋਤਵਾਲੀ ਦੇ ਐਸ.ਐਚ.ਓ. ਹਰਮੀਕ ਸਿੰਘ ਦਿਓਲ ਨੇ ਦੱਸਿਆ ਕਿ ਸਾਰੇ ਸ਼ਰਧਾਲੂ ਸੁਰੱਖਿਅਤ ਹਨ।

### ਗੁਰਦੁਆਰੇ ਦੇ ਗ੍ਰੰਥੀ ਨੇ ਸ਼ਰਾਬ ਪੀ ਕੇ ਵਿਅਕਤੀ ਦਾ ਕੀਤਾ ਕਤਲ

ਤਰਨਤਾਰਨ, 10 ਜੂਨ (ਲਾਲੂ ਘੁੰਮਣ, ਬਿੱਟੂ) ਇੱਥੋਂ ਥੋੜ੍ਹੀ ਦੂਰ ਪਿੰਡ ਠਠਗੜ੍ਹ ਦੇ ਲੋਕਲ ਗੁਰਦੁਆਰੇ ਦੇ ਗ੍ਰੰਥੀ ਵੱਲੋਂ ਇੱਕ ਬਜ਼ੁਰਗ ਵਿਅਕਤੀ ਦਾ ਸ਼ਰਾਬ ਪੀ ਕੇ ਗੰਡਾਸੇ ਨਾਲ ਕਤਲ ਕਰਨ ਦਾ ਸਮਾਚਾਰ ਪ੍ਰਾਪਤ ਹੋਇਆ ਹੈ। ਮੌਕੇ 'ਤੇ ਜਾ ਕੇ ਅਤੇ ਥਾਣਾ ਝਬਾਲ ਤੋਂ ਪ੍ਰਾਪਤ ਕੀਤੀ ਜਾਣਕਾਰੀ ਅਨੁਸਾਰ ਸਾਹਿਬ ਸਿੰਘ ਪੁੱਤਰ ਦਲੀਪ ਸਿੰਘ ਜੱਟ ਵਾਸੀ ਠਠਗੜ੍ਹ ਜਿਸ ਦਾ ਕੋਈ ਧੀ-ਪੁੱਤ ਨਹੀਂ ਹੈ, ਦੀ ਨਜ਼ਰ ਖਰਾਬ ਹੋਣ ਕਾਰਨ ਸਵਰਨ ਸਿੰਘ ਜੋ ਕਿ ਲੋਕਲ ਗੁਰਦੁਆਰੇ ਦਾ ਕੈਸ਼ੀਅਰ ਵੀ ਹੈ, ਪਾਸੋਂ ਦੋ ਹਜ਼ਾਰ ਰੁਪਏ ਇਲਾਜ ਲਈ ਮੰਗੇ ਪਰ ਸਵਰਨ ਸਿੰਘ ਨੇ ਸ਼ਰਾਬ ਦੇ ਨਸ਼ੇ ਵਿਚ ਧੁੱਤ ਹੋ ਕੇ ਗੰਡਾਸੇ ਨਾਲ ਉਦੀ ਧੌਣ ਵੱਢ ਦਿੱਤੀ। ਜਿਸ ਦੀ ਮੌਕੇ 'ਤੇ ਹੀ ਮੌਤ ਹੋ ਗਈ।






* ਬੇਹਿੰਮਤੇ ਹੁੰਦੇ ਨੇ ਉਹ ਲੋਕ,
ਜੋ ਸ਼ਿਕਵਾ ਕਰਨ ਮੁਕੱਦਰਾਂ ਤੇ
ਉੱਗਣ ਵਾਲੇ ਤਾਂ ਉੱਗ ਪੈਂਦੇ,
ਸੀਨਾ ਪਾੜ ਕੇ ਪੱਥਰਾਂ ਦਾ।

**ਕੁਲਵਿੰਦਰ ਅਤਲਾ-98152-77172**

○

* ਪਰਿੰਦੋਂ ਕੋ ਮਿਲੇਗੀ ਮੰਜ਼ਿਲ ਏਕ ਦਿਨ
ਯੇ ਫ਼ੈਲੇ ਹੁਏ ਉਨਕੇ ਪਰ ਬੋਲਤੇ ਹੈਂ
ਵੋਹੀ ਲੋਗ ਰਹਿਤੇ ਹੈਂ ਖ਼ਾਮੋਸ਼ ਅਕਸਰ
ਜ਼ਮਾਨੇ ਮੇਂ ਜਿਨਕੇ ਹੁਨਰ ਬੋਲਤੇ ਹੈਂ।

**ਜਸਦੇਵ ਮਾਨ, 98150-17596**

○

* ਹਮ ਸਿਰਫ਼ ਮੰਜ਼ਿਲੋਂ ਕੇ ਲੀਏ ਹੀ ਨਹੀਂ ਚਲਤੇ,
ਰਾਸਤੇ ਸਾਫ਼ ਕਰਨਾ ਭੀ ਫ਼ਿਤਰਤ ਹੈ ਹਮਾਰੀ,

**ਰਣਦੀਪ ਵਿੱਕੀ ਸੰਗਤਪੁਰਾ-97810-93126**

○

* ਜੋ ਜਹਾਜ਼ੋਂ ਸੇ ਟਕਰਾਏ, ਉਸੇ ਤੂਫ਼ਾਨ ਕਹਿਤੇ ਹੈਂ,
ਜੋ ਤੂਫ਼ਾਨੋਂ ਸੇ ਟਕਰਾਏ, ਉਸੇ ਇਨਸਾਨ ਕਹਿਤੇ ਹੈਂ

**ਪ੍ਰਭ, 99150-08573**

○

* ਹਿੰਮਤ ਕਰ, ਜੇ ਰਸਤੇ ਵਿੱਚ ਕਠਿਨਾਈਆਂ ਨੇ,
ਹੰਝੂਆਂ ਨੇ 'ਤਕਦੀਰਾਂ' ਕਦ ਪਲਟਾਈਆਂ ਨੇ
ਜਿਸ ਨੇ ਵੀ ਠੋਕਰ ਨੂੰ ਠੋਕਰ ਮਾਰੀ ਹੈ,
ਉਸੇ ਨੂੰ ਹੀ ਰਾਸ ਠੋਕਰਾਂ ਆਈਆਂ ਨੇ।

**ਕੇ.ਐੱਸ.ਬੱਗਾ, ਮੁੰਡੀ ਖਰੜ (94177-81532)**

○

* ਘਰੋਂ ਪੇ ਨਾਮ ਥੇ, ਨਾਮੋਂ ਕੇ ਸਾਥ ਅਹੁਦੇ,
ਬਹੁਤ ਤਲਾਸ਼ ਕੀਆ, ਕੋਈ ਆਦਮੀ ਨਾ ਮਿਲਾ।

**ਅਮਰਜੀਤ ਢਿੱਲੋਂ, 94171-20427**

○

* ਮੰਜ਼ਿਲੇਂ ਤੋ ਮਿਲਤੀ ਹੈਂ,
ਭਟਕ ਕਰ ਹੀ ਸਹੀ,
ਪਰ ਗੁੰਮਰਾਹ ਤੋ ਵੋਹ ਲੋਗ ਹੈਂ,
ਜੋ ਘਰ ਸੇ ਨਿਕਲਤੇ ਹੀ ਨਹੀਂ।

**ਯੋਗਰਾਜ, ਭਾਗੀਵਾਂਦਰ 94171-19578**

○

* ਸੁਲਘਦੇ ਤੂਫ਼ਾਨ ਦਾ ਚਰਚਾ ਰਹੇਗਾ ਦੇਰ ਤੱਕ,
ਸਾਜਿਸ਼ਾਂ ਦਾ ਸਿਲਸਿਲਾ ਚਲਦਾ ਰਹੇਗਾ ਦੇਰ ਤੱਕ
ਰਾਤ ਭਰ ਜੋ ਚਾਨਣੀ ਦੇ ਗੀਤ ਸੀ ਲਿਖ਼ਦੀ ਰਹੀ,
ਰਾਤ ਨੂੰ ਉਸ ਕਲਮ ਤੋਂ ਖ਼ਤਰਾ ਰਹੇਗਾ ਦੇਰ ਤੱਕ।

**ਰਾਮ ਸਿੰਘ ਰੱਤਾ ਖੇੜ੍ਹਾ-94170-74210**

* ਜ਼ਿੰਦਗੀ ਮੇਂ ਤੂਫ਼ਾਨ ਬਹੁਤ ਆਤੇ ਹੈਂ,
ਬੇੜੇ ਅੰਧੇਰੋਂ ਮੇਂ ਖ਼ੋ ਜਾਤੇ ਹੈਂ,
ਪਰ ਰਾਹੀ ਮੰਜ਼ਿਲ ਵਹੀ ਪਾਤੇ ਹੈਂ,
ਜੋ ਤੂਫ਼ਾਨੋਂ ਮੇਂ ਭੀ ਚਲਦੇ ਜਾਤੇ ਹੈਂ।

**ਬੰਟੀ ਸੁਨਾਮ, 94636-70404**

○

* ਤਾਰੋਂ ਮੇਂ ਅਕੇਲਾ ਚਾਂਦ ਜਗਮਗਾਤਾ ਹੈ,
ਮੁਸ਼ਕਿਲੋਂ ਮੇਂ ਅਕੇਲਾ ਇਨਸਾਨ ਘਬਰਾਤਾ ਹੈ,
ਕਾਂਟੋਂ ਸੇ ਨਾ ਘਬਰਾਨਾ ਮੇਰੇ ਦੋਸਤ,
ਕਿਉਂ ਕਾਂਟੋਂ ਮੇਂ ਅਕੇਲਾ ਗੁਲਾਬ ਮੁਸਕੁਰਾਤਾ ਹੈ।

**ਗੁਰਮੀਤ ਮੁਕਤਸਰ-98157-51666**

○

'ਬਹੁਤ ਗ਼ਮ ਹੈ ਕਿ ਮੰਜ਼ਿਲ ਨਹੀਂ ਮਿਲੀ
ਬਹੁਤ ਫਖ਼ਰ ਹੈ ਕਿ ਮੰਜ਼ਿਲ ਕੇ ਰਾਸਤੇ ਮੇਂ ਹੂੰ'

**ਨਿਰਮਲ ਪਟਵਾਰੀ, ਫਰੀਦਕੋਟ 98726-67116**

○

ਜ਼ਿੰਦਗੀ ਨੂੰ ਇਸ ਦੇ ਮੋੜ-ਘੋੜ ਦਿਲਚਸਪ ਬਣਾਉਂਦੇ ਹਨ। ਇਸ ਤੋਂ ਬਿਨਾਂ ਇਹ ਪੇਸ਼ੀਨਗੋਈ ਵਾਲੀ, ਸਿੱਧੀ ਅਤੇ ਅਕਾਊ ਹੁੰਦੀ।

**ਪ੍ਰੀਤਮ, 97804-44060**

○

ਇੱਕ ਵਧੀਆ ਰਿਸ਼ਤਾ ਸ਼ੀਸ਼ੇ ਦੀ ਤਰ੍ਹਾਂ ਹੁੰਦਾ ਹੈ ਜਿਹੜਾ ਹਜ਼ਾਰਾਂ ਟੁਕੜਿਆਂ ਵਿੱਚ ਟੁੱਟਣ ਤੋਂ ਬਾਅਦ ਵੀ ਆਪਣੀ ਪ੍ਰਤੀਬਿੰਬਤ ਕਰਨ ਦੀ ਯੋਗਤਾ ਨੂੰ ਗੁਆਉਂਦਾ ਨਹੀਂ।

**ਗੌਰਵ, ਫਿਰੋਜ਼ਪੁਰ 98720-00981**

○

ਠੰਡੀ ਬੀਅਰ ਪਿੰਡਾਂ 'ਚੋਂ ਸਾਡੇ ਮਿਲਦੀ
ਦੇਸ਼ ਦਾ ਵਿਕਾਸ ਬੋਲਦਾ...

**ਜਗਸੀਰ ਜੀਦਾ 98786-86251**

○

ਮੈਨੂੰ ਪਤਾ ਲੱਗਿਐ ਕਿ ਹਰ ਕੋਈ ਪਹਾੜ ਦੀ ਸਿਖ਼ਰ ਤੇ ਬਹਿਣਾ ਚਾਹੁੰਦਾ ਹੈ ਪ੍ਰੰਤੂ ਸਾਰੀ ਖ਼ੁਸ਼ੀ ਅਤੇ ਵਿਕਾਸ ਉਦੋਂ ਹੁੰਦਾ ਹੈ ਜਦੋਂ ਤੁਸੀਂ ਇਸ ਤੇ ਚੜ੍ਹ ਰਹੇ ਹੁੰਦੇ ਹੋ। ਕਾਮਯਾਬ ਜ਼ਿੰਦਗੀ ਦੀ ਕਾਮਨਾ ਕਰਦਾ ਹੋਇਆ:

**ਹਰਦੇਵ ਸੰਧੂ, ਗੰਗਾਨਗਰ 094142-81818**

ਤੁਸੀਂ ਵੀ ਆਪਣਾ ਐੱਸ.ਐੱਮ.ਐੱਸ. ਭੇਜ ਕੇ ਇਸ ਕਾਲਮ ਦੇ ਕਾਫ਼ਲੇ 'ਚ ਸ਼ਰੀਕ ਹੋ ਸਕਦੇ ਹੋ:
94173-62085, 94174-27538




## ਨੀਲਾ ਅੰਬਰ


ਅਮਰਜੀਤ ਢਿੱਲੋਂ

**ਜੇ ਅਸੀਂ ਧਰਤੀ ਤੋਂ 50 ਕਿਲੋਮੀਟਰ ਉੱਪਰ ਚਲੇ ਜਾਈਏ ਤਾਂ ਨੀਲਾ ਆਕਾਸ਼ ਥੱਲੇ ਰਹਿ ਜਾਂਦਾ ਹੈ। ਉੱਪਰ ਹਰ ਵਕਤ ਸੂਰਜ ਲਿਸ਼ਕਾਂ ਮਾਰਦਾ ਤੇ ਤਾਰੇ ਚਮਕਦੇ ਨਜ਼ਰ ਆਉਂਦੇ ਹਨ। ਉੱਥੇ 34 ਲੱਖ ਡਾਲਰ ਵਾਲਾ ਪੁਲਾੜੀ ਸੂਟ ਪਾਏ ਬਿਨਾਂ ਮਨੁੱਖ ਜ਼ਿੰਦਾ ਨਹੀਂ ਰਹਿ ਸਕਦਾ।**

ਧਰਤੀ ਦੇ ਚਾਰ ਚੁਫ਼ੇਰੇ ਬਣੇ ਹਵਾ ਦੇ ਗਿਲਾਫ਼ ਦਾ ਨਾਂ ਹੀ ਨੀਲਾ ਅੰਬਰ ਹੈ। ਇਹ ਗਿਲਾਫ਼ ਹੀ ਧਰਤੀ ਉੱਪਰਲੇ ਜੀਵਨ ਦੀ ਰੱਖਿਆ ਕਰਦਾ ਹੈ। ਵਿਗਿਆਨ ਦੀ ਭਾਸ਼ਾ 'ਚ ਇਸ ਨੂੰ ਓਜ਼ੋਨ ਪਰਤ ਕਹਿੰਦੇ ਹਨ। ਇਹ ਧਰਤੀ ਤੋਂ 15-16 ਕਿਲੋਮੀਟਰ ਦੀ ਉਚਾਈ ਤੋਂ 40-45 ਕਿਲੋਮੀਟਰ ਤੱਕ ਤਕਰੀਬਨ 32 ਕਿਲੋਮੀਟਰ ਸੰਘਣੀ ਓਜ਼ੋਨ ਦੀ ਪਰਤ ਹੈ। ਓਜ਼ੋਨ ਗੈਸ ਦੇ ਇੱਕ ਅਣੂ ਵਿੱਚ ਆਕਸੀਜ਼ਨ ਦੇ ਤਿੰਨ ਪ੍ਰਮਾਣੂ ਹੁੰਦੇ ਹਨ। ਇਹ ਗੈਸ ਕਰੋੜਾਂ ਸਾਲਾਂ 'ਚ ਕੁਦਰਤੀ ਰੂਪ 'ਚ ਇਕੱਠੀ ਹੋਈ ਹੈ। ਚੰਦਰਮਾ ਉੱਪਰ ਇਸ ਤਰ੍ਹਾਂ ਦਾ ਕੋਈ ਆਕਾਸ਼ ਨਹੀਂ। ਉੱਥੇ ਸੂਰਜ ਇਕਦਮ ਹੀ ਚੜ੍ਹਦਾ ਤੇ ਧੜੱਮ ਦੇਣੇ ਛਿਪ ਜਾਂਦਾ ਹੈ। ਸਾਡਾ ਵਾਯੂਮੰਡਲ ਸਾਹਮਣੇ ਹੋਣ ਕਾਰਣ ਸਾਨੂੰ ਸੂਰਜ ਹੌਲੀ-ਹੌਲੀ ਚੜ੍ਹਦਾ ਤੇ ਛਿਪਦਾ ਦਿਖ਼ਾਈ ਦਿੰਦਾ ਹੈ। ਓਜ਼ੋਨ ਪਰਤ ਸੂਰਜ ਦੀਆਂ ਦੀਆਂ ਪਰਾਬੈਂਗਣੀ ਕਿਰਨਾਂ ਸੋਖ਼ ਕੇ ਧਰਤੀ ਉੱਪਰਲੇ ਜੀਵਨ ਨੂੰ ਸੜਨ ਤੋਂ ਬਚਾਉਂਦੀਆਂ ਹਨ। ਜੇ ਅਸੀਂ ਧਰਤੀ ਤੋਂ 50 ਕਿਲੋਮੀਟਰ ਉੱਪਰ ਚਲੇ ਜਾਈਏ ਤਾਂ ਨੀਲਾ ਆਕਾਸ਼ ਥੱਲੇ ਰਹਿ ਜਾਂਦਾ ਹੈ। ਉੱਪਰ ਹਰ ਵਕਤ ਸੂਰਜ ਲਿਸ਼ਕਾਂ ਮਾਰਦਾ ਤੇ ਤਾਰੇ ਚਮਕਦੇ ਨਜ਼ਰ ਆਉਂਦੇ ਹਨ। ਉੱਥੇ 34 ਲੱਖ ਡਾਲਰ ਵਾਲਾ ਪੁਲਾੜੀ ਸੂਟ ਪਾਏ ਬਿਨਾਂ ਮਨੁੱਖ ਜ਼ਿੰਦਾ ਨਹੀਂ ਰਹਿ ਸਕਦਾ।

ਸਾਨੂੰ ਧਰਤੀ ਤੇ ਤਾਰੇ ਦਿਨੇ ਚਮਕਦੇ ਨਜ਼ਰ ਨਹੀਂ ਆਉਂਦੇ। ਇਸ ਦਾ ਕਾਰਣ ਹਵਾ 'ਚ ਰਲੇ ਧੂੜ ਕਣਾਂ ਦਾ ਧੁੱਪ ਨਾਲ ਚਮਕਣਾ ਹੈ ਪਰ ਕਈ ਵਾਰ ਮੀਂਹ ਪੈਣ ਤੇ ਸਾਨੂੰ ਦਿਨੇ ਤਾਰੇ ਵੀ ਨਜ਼ਰ ਆ ਜਾਂਦੇ ਹਨ। ਆਕਾਸ਼ ਦਾ ਰੰਗ ਨੀਲਾ ਕਿਉਂ ਹੈ ? ਇਸ ਬਾਰੇ ਭਾਰਤੀ ਵਿਗਿਆਨੀ ਰਮਨ ਨੇ ਆਪਣੀ ਖ਼ੋਜ ਰਾਹੀਂ ਸਿੱਧ ਕੀਤਾ ਕਿ ਧਰਤੀ ਦੇ ਤਿੰਨ ਹਿੱਸੇ ਸਮੁੰਦਰ ਹੋਣ ਕਾਰਣ ਪਾਣੀ ਤੋਂ ਪ੍ਰਕਾਸ਼ ਦੇ ਪਰਤੌ ਕਾਰਣ ਹੀ ਇਸ ਦਾ ਰੰਗ ਨੀਲਾ ਨਜ਼ਰ ਆਉਂਦਾ ਹੈ। ਸੂਰਜ ਦੇ ਪ੍ਰਕਾਸ਼ ਨੂੰ ਪ੍ਰਿਜ਼ਮ ਵਿੱਚੋਂ ਲੰਘਾਉਣ ਸਮੇਂ ਇਹ 7 ਰੰਗਾਂ 'ਚ ਬਿਖ਼ਰ ਜਾਂਦਾ ਹੈ। ਨੀਲੇ ਰੰਗ ਦੀ ਤਰੰਗ ਲੰਬਾਈ, ਲਾਲ ਰੰਗ ਦੇ ਮੁਕਾਬਲੇ ਘੱਟ ਹੁੰਦੀ ਹੈ। ਇਸ ਕਾਰਣ ਵੀ ਅੰਬਰ ਨੀਲਾ ਨਜ਼ਰ ਆਉਂਦਾ ਹੈ। ਹਰ ਸਾਲ ਦੱਖ਼ਣੀ ਧਰੁਵ (ਐਂਟਾਰਕਟਿਕਾ) ਦੇ ਉੱਪਰੋਂ ਜੁਲਾਈ-ਅਗਸਤ ਦੇ ਮਹੀਨੇ ਓਜ਼ੋਨ ਪਰਤ ਦਾ ਨਿਰੀਖ਼ਣ ਕੀਤਾ ਜਾਂਦਾ ਹੈ। 1980 'ਚ ਪਤਾ ਲੱਗਾ ਕਿ ਇਸ ਦੇ ਗਾੜ੍ਹੇਪਣ 'ਚ 40 ਪ੍ਰਤੀਸ਼ਤ ਕਮੀ ਆ ਗਈ ਹੈ। ਇੱਥੇ ਓਜ਼ੋਨ ਪਰਤ 'ਚ ਸੈਂਕੜੇ ਮੀਲ ਲੰਮਾ ਮਘੋਰਾ ਦੇਖ਼ਿਆ ਗਿਆ ਜਿਸ ਨੂੰ ਓਜ਼ੋਨ ਡੰਕ ਦਾ ਨਾਂ ਦਿੱਤਾ ਗਿਆ। ਓਜ਼ੋਨ ਪਰਤ ਦੇ ਗਾੜ੍ਹੇਪਣ 'ਚ ਕਮੀ ਦਾ ਮਤਲਬ ਧਰਤੀ ਤੇ ਪਰਾਬੈਂਗਣੀ ਕਿਰਨਾਂ ਦਾ ਪਹੁੰਚਣਾ ਤੇ ਮਨੁੱਖ਼ ਅਤੇ ਜਾਨਵਰਾਂ ਨੂੰ ਕੈਂਸਰ, ਚਮੜੀ ਰੋਗ ਵਰਗੇ ਅਨੇਕਾਂ ਰੋਗਾਂ ਦਾ ਲੱਗਣਾ ਹੈ। ਇਸ ਨਾਲ ਜਾਨਵਰਾਂ ਤੇ ਪੌਦਿਆਂ 'ਚ ਬਾਂਝਪਣ ਦੀ ਬਿਮਾਰੀ ਵੀ ਹੁੰਦੀ ਹੈ। ਵਾਤਾਵਰਣ 'ਚ ਵਧ ਰਹੀ ਗਰਮੀ (ਗਲੋਬਲ ਵਾਰਮਿੰਗ) ਨਾਲ ਗਲੇਸ਼ੀਅਰ ਪਿਘਲ ਰਹੇ ਹਨ ਤੇ ਸਮੁੰਦਰਾਂ ਦਾ ਤਟ ਉੱਚਾ ਹੋ ਰਿਹਾ ਹੈ। ਵਿਗਿਆਨੀ ਗਲੇਸ਼ੀਅਰਾਂ ਦੀ ਰਾਖ਼ੀ ਲਈ ਵਿਸ਼ੇਸ਼ ਕਿਸਮ ਦੇ ਕੰਬਲ ਤਿਆਰ ਕਰਨ 'ਚ ਜੁਟੇ ਹੋਏ ਹਨ। ਓਜ਼ੋਨ ਪਰਤ ਦਾ ਸਭ ਤੋਂ ਵੱਧ ਨੁਕਸਾਨ ਕਲੋਰੋ-ਫ਼ਲੋਰੋ-ਕਾਬਨਜ਼ ਅਤੇ ਹੈਲੋਨਨਾ ਜਿਵੇਂ ਕਾਰਬਨ ਟੈਟਰਾ ਕਲੋਰਾਈਡ ਕਰ ਰਹੇ ਹਨ। ਇਨ੍ਹਾਂ ਗੈਸਾਂ ਦੀ ਵਰਤੋਂ ਫ਼ਰਿੱਜਾਂ ਤੇ ਏਅਰ ਕੰਡਿਸ਼ਨਰਾਂ ਵਿੱਚ ਕੀਤੀ ਜਾਂਦੀ ਹੈ। ਅੰਤਰ ਰਾਸ਼ਟਰੀ ਪੱਧਰ ਤੇ 1990 'ਚ ਇਹ ਸਮਝੌਤਾ ਕੀਤਾ ਗਿਆ ਸੀ ਕਿ ਸੰਨ 2000 ਤੱਕ ਵਿਕਸਿਤ ਦੇਸ਼ ਕਲੋਰੋਫ਼ਲੋਰੋ ਕਾਰਬਨ ਬਣਾਉਣ ਵਾਲੇ ਪਦਾਰਥ ਬੰਦ ਕਰ ਦੇਣਗੇ ਪਰ ਅਜੇ ਤੱਕ ਗੋਹੜੇ ਵਿੱਚੋਂ ਪੂਣੀ ਵੀ ਨਹੀਂ ਕੱਤੀ ਗਈ।

ਸੰਯੁਕਤ ਰਾਸ਼ਟਰ ਸੰਘ ਦੀ ਵਾਤਾਵਰਣ ਸਬੰਧੀ ਤਾਜ਼ਾ ਰਿਪੋਰਟ ਅਨੁਸਾਰ ਜੇਕਰ ਓਜ਼ੋਨ ਪਰਤ 'ਚ 10 ਫ਼ੀਸਦੀ ਦੀ ਕਮੀ ਆ ਗਈ ਤਾਂ ਦੁਨੀਆਂ 'ਚ ਲੋਕਾਂ ਨੂੰ ਮੋਤੀਆ ਬਿੰਦ, ਚਮੜੀ ਤੇ ਕੈਂਸਰ ਦੀ ਬਿਮਾਰੀ ਹੋ ਜਾਵੇਗੀ। ਫ਼ਸਲਾਂ ਨਸ਼ਟ ਹੋ ਜਾਣਗੀਆਂ, ਜੰਗਲਾਂ ਵਿੱਚੋਂ ਦਰਖ਼ਤ ਤੇ ਸਮੁੰਦਰਾਂ ਵਿੱਚੋਂ ਜੀਵ ਖ਼ਤਮ ਹੋ ਜਾਣਗੇ। ਕਲੋਰੋਫ਼ਲੋਰੋਕਾਬਨ ਵਰਗਾ ਲਾਭਕਾਰੀ ਯੋਗਿਕ ਜਦੋਂ ਬਿਖ਼ਰਦਾ ਹੈ ਤਾਂ ਇਹ ਕਲੋਰੀਨ ਗ਼ੈਸ ਦੇ ਸੂਖ਼ਮ ਅਣੂ ਛੱਡਦਾ ਹੈ ਜਿਸ ਨਾਲ ਓਜ਼ੋਨ ਦਾ ਗਾੜ੍ਹਾਪਣ ਘੱਟ ਹੋ ਜਾਂਦਾ ਹੈ। ਨੀਲੇ ਅੰਬਰ ਨੂੰ ਬਚਾਉਣਾ ਅੱਜ ਸਮੇਂ ਦੀ ਲੋੜ ਹੈ ਜਿਸ ਲਈ ਸਾਰਿਆਂ ਨੂੰ ਕੋਸ਼ਿਸ਼ਾਂ ਜੁਟਾਉਣੀਆਂ ਚਾਹੀਦੀਆਂ ਹਨ।

* 94171-20427



## ਆਓ ਜਾਦੂ ਸਿੱਖੀਏ


ਸੁਖਦੇਵ ਮਲੂਕਪੁਰੀ

### ਤਾਸ਼ ਦੇ ਪੱਤੇ ਉੱਤੇ ਗੇਂਦ ਰੋਕਣਾ

**ਲੋੜੀਂਦਾ ਸਮਾਨ:**

ਰਬੜ ਜਾਂ ਸਪੰਜ ਦੀ ਗੇਂਦ ਤਾਸ਼ ਦਾ ਪੱਤਾ ਤੇ ਤਿੱਖ਼ੀ ਨੋਕ ਵਾਲੀ ਪੱਤੀ।

**ਪੇਸ਼ਕਾਰੀ:**

ਜਾਦੂਗਰ ਦਰਸ਼ਕਾਂ ਨੂੰ ਇਕ ਪੱਤਾ ਵਿਖਾਉਂਦਾ ਹੈ। ਫਿਰ ਪੱਤੇ ਨੂੰ ਹੱਥ ਵਿੱਚ ਸਿੱਧਾ ਫੜ੍ਹ ਕੇ ਉੱਪਰ ਗੇਂਦ ਰੱਖ ਦਿੰਦਾ ਹੈ। ਗੇਂਦ ਪੱਤੇ ਉੱਪਰ ਰੱਖੀ ਨਜ਼ਰ ਆਉਂਦੀ ਹੈ। (ਜਿਸ ਤਰ੍ਹਾਂ ਚਿਤਰ ਨੰਬਰ 5 'ਚ ਵਿਖਾਇਆ ਗਿਆ ਹੈ।) ਜਾਦੂ ਦੇ ਇਸ ਟ੍ਰਿੱਕ 'ਚ ਕੀ ਰਾਜ਼ ਹੈ, ਆਓ ਜਾਣੀਏ।

**ਭੇਦ:** ਸਭ ਤੋਂ ਪਹਿਲਾਂ ਤਾਸ਼ ਦਾ ਇਕ ਪੱਤਾ, ਰਬੜ ਜਾਂ ਸਪੰਜ ਦੀ ਗੇਂਦ ਤੇ ਘਰ 'ਚ ਪਿਆ ਕੋਈ ਪੁਰਾਣਾ ਪੱਤਰਾ ਲਓ। ਉਸ ਪੱਤਰੇ ਵਿੱਚੋਂ ਚਿਤਰ ਨੰ: 1 ਵਾਂਗ ਇਕ ਪੱਤੀ ਕੱਟ ਲਓ ਜਿਸ ਦੀ ਉੱਪਰਲੀ ਨੋਕ ਤਿੱਖ਼ੀ ਹੋਵੇ।


(1)

ਫਿਰ ਉਸ ਨੂੰ ਚਿਤਰ ਨੰਬਰ 2 ਦੀ ਤਰ੍ਹਾਂ ਮੋੜ ਲਵੋ ਤੇ ਚਿਤਰ ਨੰ: 3 ਵਾਂਗ ਹੱਥ ਦੇ ਅੰਗੂਠੇ ਵਿੱਚ ਫਸਾ ਲਓ।


(2)


(3)

ਇਹ ਪੱਤੀ ਹੱਥ ਦੇ ਪਿਛਲੇ ਪਾਸੇ ਹੋਣ ਕਰਕੇ ਦਰਸ਼ਕਾਂ ਨੂੰ ਨਜ਼ਰ ਨਹੀਂ ਆਵੇਗੀ। ਫਿਰ ਤਾਸ਼ ਦਾ ਇੱਕ ਪੱਤਾ ਲੈ ਕੇ ਉਸ ਨੂੰ ਚਿੱਤਰ ਨੰ: 4 ਵਾਂਗ ਹੱਥ ਵਿੱਚ ਫੜੋ, ਜਿਸ ਦੇ ਪਿੱਛੇ ਪੱਤੀ ਵਾਲਾ ਅੰਗੂਠਾ ਚਿੱਤਰ ਅਨੁਸਾਰ ਹੀ ਹੋਣਾ ਚਾਹੀਦਾ ਹੈ।


(4)

ਰਬੜ ਜਾਂ ਸਪੰਜ ਦੀ ਗੇਂਦ ਲੈ ਕੇ ਤਾਸ਼ ਦੇ ਪੱਤੇ ਉੱਪਰ ਨਿਕਲੇ ਪੱਤੀ ਦੇ ਤਿੱਖ਼ੇ ਸਿਰੇ ਵਿੱਚ ਫਸਾ ਲਓ। ਪੱਤੀ ਦੀ ਨੋਕ ਗੇਂਦ ਵਿੱਚ ਖ਼ੁਭ ਜਾਵੇਗੀ ਤੇ ਗੇਂਦ ਥੱਲੇ ਨਹੀਂ ਡਿੱਗੇਗੀ। ਦਰਸ਼ਕਾਂ ਨੂੰ ਉਹ ਗੇਂਦ ਪੱਤੇ ਉੱਪਰ ਖੜ੍ਹੀ ਨਜ਼ਰ ਆਵੇਗੀ। ਜਿਸ ਨੂੰ ਵੇਖ ਕੇ ਉਹ ਬਹੁਤ ਹੈਰਾਨ ਹੋਣਗੇ।


(5)

ਸਾਵਧਾਨੀਆਂ : ਜਦੋਂ ਦਰਸਾਏ ਗਏ ਚਿਤਰ ਨੰ: 4 ਅਨੁਸਾਰ ਹੱਥ 'ਚ ਪੱਤਾ ਫੜ੍ਹਨਾ ਹੈ ਤਾਂ ਤਿੱਖ਼ੀ ਪੱਤੀ ਤਾਸ਼ ਦੇ ਪੱਤੇ ਤੋਂ ਨੀਵੀਂ ਹੋਣੀ ਚਾਹੀਦੀ ਹੈ ਤਾਂ ਜੋ ਅੱਗੇ ਬੈਠੇ ਦਰਸ਼ਕਾਂ ਨੂੰ ਨਜ਼ਰ ਨਾ ਆਵੇ।

* 94630-83593



## ਪੇਸ਼ ਕਦਮੀਆਂ

**ਜ਼ੋਨ ਚੰਡੀਗੜ੍ਹ: ਇਕਾਈ ਸਰਹਿੰਦ: ਸੈਮੀਨਾਰ:** ਇਸ ਇਕਾਈ ਸਰਹਿੰਦ ਵੱਲੋਂ ਇਤਿਹਾਸ, ਮਿਥਿਹਾਸ ਅਤੇ ਤਰਕਸ਼ੀਲਤਾ ਵਿਸ਼ੇ 'ਤੇ ਖਾਲਸਾ ਹਾਈ ਸਕੂਲ ਸਰਹਿੰਦ ਵਿਖੇ ਇੱਕ ਸੈਮੀਨਾਰ ਦਾ ਆਯੋਜਨ ਕੀਤਾ ਗਿਆ। ਜਿਸ ਵਿਚ ਮੁੱਖ ਬੁਲਾਰੇ ਵਜੋਂ ਮਾਸਟਰ ਸੁਰਜੀਤ ਸਿੰਘ ਦੌਧਰ ਪਹੁੰਚੇ। ਜਿੰਨ੍ਹਾਂ ਨੇ ਕਰੀਬ ਡੇਢ ਘੰਟੇ ਦੇ ਲੈਕਚਰ ਦੌਰਾਨ ਸਰੋਤਿਆਂ ਨੂੰ ਕੀਲ ਕੇ ਬਠਾਈ ਰੱਖਿਆ। ਇਸ ਮੌਕੇ ਉਹਨਾਂ ਮੂਰਤੀ ਪੂਜਾ ਖੰਡਨ ਕਰਦਿਆਂ ਕਿਹਾ ਕਿ ਮੂਰਤੀਆਂ ਸਾਨੂੰ ਗਿਆਨ ਦੇਣ ਅਤੇ ਸੇਧ ਲੈਣ ਲਈ ਹਨ, ਪ੍ਰੰਤੂ ਕੁਝ ਮਿਥਿਹਾਸਕਾਰਾਂ ਕਾਰਨ ਇਤਿਹਾਸ ਨੂੰ ਰੋਲਿਆ ਜਾ ਰਿਹਾ ਹੈ। ਸੈਮੀਨਾਰ ਦੌਰਾਨ ਚੰਡੀਗੜ੍ਹ, ਮੋਹਾਲੀ, ਬਸੀ ਪਠਾਣਾ, ਉਚਾ ਪਿੰਡ ਸੰਘੋਲ, ਮੰਡੀ ਗੋਬਿੰਦਗੜ੍ਹ, ਰਾੜਾ ਸਾਹਿਬ, ਮੋਰਿੰਡਾ ਜ਼ੋਨ ਅਤੇ ਨਿਰੰਕਾਰੀ ਮਿਸ਼ਨ ਦੇ ਮੈਂਬਰਾਂ ਨੇ ਸ਼ਮੂਲੀਅਤ ਕੀਤੀ। ਇਸ ਮੌਕੇ ਸਰਹਿੰਦ ਇਕਾਈ ਵੱਲੋਂ ਤਰਕਸ਼ੀਲ ਸਾਹਿਤ ਅਤੇ 'ਜੋਤਿਸ਼ ਨਿਰਾ ਪਾਖੰਡ' ਦੀ ਜਾਰੀ ਕੀਤੀ ਵੀ.ਸੀ.ਡੀ. ਦੀ ਸਟਾਲ ਲਗਾਈ ਗਈ। ਇਸ ਮੌਕੇ ਦਵਿੰਦਰ ਸਿੰਘ, ਮਾਸਟਰ ਪਾਲ ਸਿੰਘ ਨੌਗਾਵਾਂ, ਡਾ: ਦਵਿੰਦਰ ਰੋਹਟਾ, ਮਾਸਟਰ ਹਰਜੀਤ ਸਿੰਘ, ਗਿਆਨ ਸਿੰਘ, ਬਲਦੇਵ ਜਲਾਲ, ਸੋਢੀ ਤੋਂ ਇਲਾਵਾ ਤਰਕਸ਼ੀਲ ਮੈਂਬਰ, ਸਮਰਥਕ ਤੇ ਸ਼ਹਿਰ ਦੇ ਅਨੇਕਾਂ ਪਤਵੰਤੇ ਹਾਜ਼ਰ ਸਨ।

*ਬਲਦੇਵ ਜਲਾਲ*

**ਇਕਾਈ ਬਠਿੰਡਾ: ਝੁੰਬਾ ਦਾ ਤਰਕਸ਼ੀਲ ਮੇਲਾ:** ਇਸ ਪਿੰਡ ਵਿੱਚ ਉੱਦਮੀ ਨੌਜਵਾਨਾਂ ਤੇ ਪੰਚਾਇਤ ਦੇ ਸਹਿਯੋਗ ਨਾਲ ਨਾਟਕ ਮੇਲਾ ਕਰਵਾਇਆ ਗਿਆ। ਮੇਲੇ 'ਚ ਸ਼ਹੀਦ ਭਗਤ ਸਿੰਘ ਦੀ ਯਾਦ ਨੂੰ ਸਮਰਪਿਤ ਨਾਟਕ 'ਮੈਂ ਫੇਰ ਆਵਾਂਗਾ' ਅਤੇ ਭਰੂਣ ਹੱਤਿਆ ਵਿਰੋਧੀ ਨਾਟਕ 'ਸਿਰਜਣਾ' ਲੋਕ ਕਲਾ ਮੰਚ ਮੰਡੀ ਮੁਲਾਂਪੁਰ ਵੱਲੋਂ ਖੇਡੇ ਗਏ। ਇਕਾਈ ਬਠਿੰਡਾ ਦੀ ਮੈਜਿਕ ਟੀਮ ਵੱਲੋਂ ਜਾਦੂ ਦਾ ਸ਼ੋਅ ਪੇਸ਼ ਕੀਤਾ ਗਿਆ। ਸੁਸਾਇਟੀ ਦੇ ਸੂਬਾਈ ਮੁਖ਼ੀ ਮਾਸਟਰ ਰਾਜਿੰਦਰ ਭਦੌੜ ਜੀ ਨੇ ਆਪਣੀ ਤਕਰੀਰ ਰਾਹੀਂ ਤਰਕਸ਼ੀਲਤਾ ਦੀ ਅਹਿਮੀਅਤ ਨੂੰ ਦਰਸਾਇਆ। ਮੇਲੇ ਦੇ ਵਿਚਾਰਾਂ ਤੋਂ ਪ੍ਰਭਾਵਿਤ 25 ਨੌਜੁਆਨਾਂ ਨੇ 'ਤਰਕਸ਼ੀਲ' ਮੈਗਜ਼ੀਨ ਦੇ ਸਾਲਾਨਾ ਚੰਦੇ ਭਰੇ ਜੋ ਮੇਲਾ ਪ੍ਰਬੰਧਕਾਂ ਵਿਚੋਂ ਇੱਕ ਨੌਜੁਆਨ ਸ: ਜਸਵੰਤ ਸਿੰਘ ਦੀ ਪ੍ਰੇਰਨਾ ਤੇ ਉਦਮ ਸਦਕਾ ਸੰਭਵ ਹੋਇਆ।

**ਹਰ ਰੰਗ ਪੁਰਾ ਦਾ ਨਾਟਕ ਮੇਲਾ :** ਪਿੰਡ ਹਰ ਰੰਗ ਪੁਰਾ (ਬਠਿੰਡਾ) ਵਿਖੇ ਸਥਾਨਕ ਨੌਜਵਾਨ ਵੈਲਫੇਅਰ ਕਲੱਬ ਅਤੇ ਯੂਨਾਈਟਿਡ ਵੈਲਫੇਅਰ ਸੁਸਾਇਟੀ ਦੇ ਸਹਿਯੋਗ ਨਾਲ ਸ਼ਹੀਦੀ ਯਾਦਗਾਰੀ ਪ੍ਰੋਗਰਾਮ ਤਰਕਸ਼ੀਲ ਸੁਸਾਇਟੀ ਵੱਲੋਂ ਅਯੋਜਿਤ ਕੀਤਾ ਗਿਆ। ਜਿਸ ਵਿਚ ਇਨਕਲਾਬੀ ਅਤੇ ਤਰਕਸ਼ੀਲ ਕੋਰੀਓਗ੍ਰਾਫ਼ੀਆਂ ਕਲਾ ਮੰਚ ਡੋਹਕ ਵੱਲੋਂ ਜਾਦੂ ਦੇ ਟ੍ਰਿੱਕ ਇਕਾਈ ਦੀ ਮੈਜਿਕ ਟੀਮ ਵੱਲੋਂ ਪੇਸ਼ ਕੀਤੇ ਗਏ। ਸਾਹਿਤ ਸਟਾਲਾਂ ਲਾਈਆਂ ਗਈਆਂ ਸਟੇਜ ਸੰਚਾਲਣ ਦੇ ਨਾਲ ਸ਼ਹੀਦ ਭਗਤ ਸਿੰਘ ਤੇ ਸਾਥੀਆਂ ਦੇ ਫ਼ਲਸਫੇ ਤੇ ਸੋਚ ਸੰਬੰਧੀ ਰਾਮ ਸਿੰਘ ਨਿਰਮਾਣ ਨੇ ਵਿਚਾਰ ਦਰਸ਼ਕਾਂ ਨਾਲ ਸਾਂਝੇ ਕੀਤੇ।

**ਵਿਸਾਖ਼ੀ ਤੇ ਪ੍ਰੋਗਰਾਮ:** ਇਸ ਮੇਲੇ ਤੇ ਬਠਿੰਡਾ ਇਕਾਈ ਵੱਲੋਂ ਤਰਕਸ਼ੀਲ ਸਟੇਜ ਲਾ ਕੇ ਮੈਜਿਕ ਟ੍ਰਿਕਸ ਦੇ ਨਾਲ-ਨਾਲ ਵੱਖ ਵੱਖ ਵਿਸ਼ਿਆਂ 'ਤੇ ਵਿਚਾਰ ਸਾਂਝੇ ਕੀਤੇ ਗਏ। ਤਰਕਸ਼ੀਲ ਸਾਹਿਤ ਅਤੇ ਸੀ.ਡੀਜ਼. ਸਟਾਲਾਂ ਅਤੇ ਪ੍ਰਦਰਸ਼ਨੀਆਂ ਲਾਈਆਂ ਗਈਆਂ। ਲੋਕਾਂ ਨੇ ਵੱਡੀ ਗਿਣਤੀ ਵਿਚ ਸਟਾਲਾਂ ਤੇ ਹਾਜ਼ਰੀ ਭਰੀ ਜਿਸਦੇ ਫਲਸਰੂਪ ਤਰਕਸ਼ੀਲ ਸਾਹਿਤ, ਸੀ.ਡੀਜ਼. ਤੇ ਹੋਰ ਸਮੱਗਰੀ ਲਗਭਗ 12 ਹਜ਼ਾਰ ਰੁਪਏ ਤੋਂ ਵੱਧ ਵਿਕੀ। ਲੋਕਾਂ ਨੇ ਦਿਲਚਸਪੀ ਨਾਲ ਜਾਦੂ ਦੇ ਟ੍ਰਿੱਕ ਦੇਖੇ ਤੇ ਵਿਚਾਰ ਸੁਣੇ। ਉਪਰੋਕਤ ਸਾਰੇ ਪ੍ਰੋਗਰਾਮਾਂ ਵਿਚ ਮਾਸਟਰ ਗਿਆਨ ਸਿੰਘ, ਕੁਲਵੰਤ ਸਿੰਘ, ਬਿਕਰਮਜੀਤ, ਹਰਨੇਕ, ਹਾਕਮ ਸਿੰਘ, ਮਾ: ਬਲਜਿੰਦਰ, ਸੁਰਜੀਵਨ ਵਿਜੇ ਕੁਮਾਰ, ਸੁਰਿੰਦਰ, ਭਾਗ ਸਿੰਘ ਤੇ ਰਾਜਿੰਦਰ ਕੁਮਾਰ ਹੁਰਾਂ ਦਾ ਭਰਵਾਂ ਯੋਗਦਾਨ ਰਿਹਾ।

*ਰਾਮ ਸਿੰਘ ਨਿਰਮਾਣ, ਬਠਿੰਡਾ*

**ਜ਼ੋਨ ਨਵਾਂ ਸ਼ਹਿਰ: ਇਕਾਈ ਬੰਗਾ: ਸੈਮੀਨਾਰ:** ਇਸ ਇਕਾਈ ਵੱਲੋਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਬੰਗਾ (ਲੜਕੇ) ਵਿਖੇ 'ਜੋਤਿਸ਼ ਵਿਗਿਆਨ ਜਾਂ ਅਗਿਆਨ' ਵਿਸ਼ੇ 'ਤੇ ਸੈਮੀਨਾਰ ਕਰਵਾਇਆ ਗਿਆ। ਪ੍ਰਧਾਨਗੀ ਮੰਡਲ ਵਿਚ ਮਾ: ਸੁਰਜੀਤ ਦੌਧਰ, ਡਾ: ਸੁਰਰਿੰਦਰ ਅਜਨਾਤ, ਡਾ: ਜੁਗਿੰਦਰ ਕੁਲੇਵਾਲ, ਮਾ: ਰਾਮਪਾਲ ਅਤੇ ਮਾ: ਸ਼ੰਕਰ ਦਾਸ ਸ਼ਾਮਿਲ ਸਨ। ਸੈਮੀਨਾਰ ਦੇ ਮੁੱਖ ਬੁਲਾਰੇ ਮਾ: ਸੁਰਜੀਤ ਦੌਧਰ ਨੇ ਕਿਹਾ ਕਿ ਜੋਤਿਸ਼ ਪੂਰੀ ਤਰ੍ਹਾਂ ਗੈਰ ਵਿਗਿਆਨਕ ਹੈ। ਉਹਨਾਂ ਨੇ ਆਪਣੀ ਬਹੁਤ ਹੀ ਪ੍ਰਭਾਵਸ਼ਾਲੀ ਤਕਰੀਰ ਰਾਹੀ ਜੋਤਿਸ਼ ਦੇ ਭਰਮ ਭੁਲੇਖਿਆਂ ਨੂੰ ਦੂਰ ਕੀਤਾ ਅਤੇ ਅਖੀਰ ਤੱਕ ਸਰੋਤਿਆਂ ਵਿੱਚ ਰੌਚਿਕਤਾ ਬਣਾਈ ਰੱਖੀ। ਡਾ: ਸੁਰਿੰਦਰ ਅਜਨਾਤ ਨੇ ਕਿਹਾ ਕਿ ਸਮਾਂ ਮੰਗ ਕਰਦਾ ਹੈ ਕਿ ਅਸੀਂ ਆਪਣੀ ਸੋਚ ਨੂੰ ਵਿਗਿਆਨਕ ਬਣਾਈਏ। ਡਾ: ਜੁਗਿੰਦਰ ਕੁਲੇਵਾਲ ਨੇ ਸੁਸਾਇਟੀ ਦੇ ਕੰਮਾਂ ਬਾਰੇ ਜਾਣਕਾਰੀ ਦਿੱਤੀ। ਵਿਗਿਆਨ ਜੋਤ ਦੇ ਸੰਪਾਦਕ ਅਜਮੇਰ



ਸਿੱਧੂ ਨੇ ਕਿਹਾ ਕਿ ਜੋਤਿਸ਼ ਭੋਲੇ ਭਾਲੇ ਲੋਕਾਂ ਦੀ ਮਾਨਸਿਕ ਅਤੇ ਆਰਥਿਕ ਲੁੱਟ ਕਰਦਾ ਹੈ। ਮਾ: ਰਾਮਪਾਲ ਨੇ ਲੋਕਾਂ ਨੂੰ ਵਹਿਮਾਂ ਭਰਮਾਂ ਨੂੰ ਤਿਆਗਣ ਅਤੇ ਉਸਾਰੂ ਸੋਚ ਅਪਣਾਉਣ ਤੇ ਜੋਰ ਦਿੱਤਾ। ਇਕਾਈ ਬੰਗਾ ਦੇ ਬਜ਼ੁਰਗ ਮੈਂਬਰ ਜੀਤ ਸਿੰਘ ਜੋਗੀ ਨੇ ਕਿਹਾ ਕਿ ਜਿੱਥੋ ਤੱਕ ਹੋ ਸਕੇ ਸਾਨੂੰ ਆਲੇ-ਦੁਆਲੇ ਵਿਚ ਵਿਗਿਆਨਕ ਪਸਾਰ ਕਰਨ ਵਿੱਚ ਆਪਣਾ ਵੱਧ ਤੋਂ ਵੱਧ ਯੋਗਦਾਨ ਪਾਉਂਣਾ ਚਾਹੀਦਾ ਹੈ ਅਤੇ ਇੱਕ ਹਜ਼ਾਰ ਰੁਪਏ ਇਕਾਈ ਨੂੰ ਸਹਾਇਤਾ ਵੀ ਦਿੱਤੀ।

ਇਸ ਮੌਕੇ ਸੁਰਿੰਦਰ ਕਰੀਮਪੁਰੀ ਅਤੇ ਗਿਆਨ ਚੰਦ ਬਾੜੀਆ ਨੇ ਜਾਦੂ ਦੇ ਖੇਲ ਦਿਖਾ ਕੇ ਦਰਸ਼ਕਾਂ ਦਾ ਖੂਬ ਮਨੋਰੰਜਨ ਕਰਨ ਦੇ ਨਾਲ ਨਾਲ ਸੁਨੇਹਾ ਵੀ ਦਿੱਤਾ ਕਿ ਜਾਦੂ ਹੱਥ ਦੀ ਸਫਾਈ ਤੋਂ ਬਿਨਾ ਹੋਰ ਕੁਝ ਵੀ ਨਹੀ ਹੈ। ਜਸਵੀਰ ਬੇਗਮਪੁਰੀ ਅਤੇ ਪਰਮਜੀਤ ਸਿੰਘ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਅਤੇ ਆਏ ਹੋਏ ਦਰਸ਼ਕਾਂ ਨੇ ਤਰਕਸ਼ੀਲ ਸਾਹਿਤ ਖਰੀਦਣ ਵਿੱਚ ਭਰਵੀਂ ਰੁਚੀ ਵਿਖਾਈ। ਮਾਸਟਰ ਰੂਪ ਲਾਲ ਅਤੇ ਮਾਸਟਰ ਤੀਰਥ ਵੱਲੋਂ ਤਰਕਸ਼ੀਲ ਪ੍ਰਦਰਸ਼ਨੀ ਲਗਾਈ ਗਈ। ਮੰਚ ਸੰਚਾਲਨ ਮਾਸਟਰ ਸੁਭਾਸ਼ ਸੱਲਵੀ ਨੇ ਕੀਤਾ।

ਅੰਤ ਵਿਚ ਇਕਾਈ ਬੰਗਾ ਦੇ ਜਥੇਬੰਦਕ ਮੁਖੀ ਮਾਸਟਰ ਸ਼ੰਕਰ ਦਾਸ ਨੇ ਆਏ ਹੋਏ ਮਹਿਮਾਨਾਂ ਦਾ ਧੰਨਵਦਾ ਕੀਤਾ ਅਤੇ ਇਸ ਮੌਕੇ ਮਾ: ਸੁਰਜੀਤ ਦੌਧਰ ਨੂੰ ਸਨਮਾਨ ਪੱਤਰ ਵੀ ਦਿੱਤਾ ਗਿਆ। ਇਸ ਮੌਕੇ ਤੇ ਮਾ: ਅਜੀਤ ਸਿੰਘ ਗਿੱਲ, ਨਰਿੰਦਰ ਮਾਹਿਲਪੁਰੀ, ਮਾ: ਨਰੇਸ਼ ਭੰਮੀਆਂ, ਨਿੰਦਰ ਮਾਈ ਦਿੱਤਾ, ਵਿਸ਼ਵਾਮਿੱਤਰ ਬੰਮੀ, ਇੰਦਰਜੀਤ ਮਾਨ , ਲਖਵੀਰ ਸਿੰਘ ਕਾਹਮਾ, ਮਾ: ਜਗਦੀਸ਼, ਮਾ: ਸੁਰਜੀਤ ਲਾਲ ਤੋਂ ਇਲਾਵਾ ਇਕਾਈ ਬੰਗਾ ਦੇ ਮੀਡੀਆ ਮੁਖੀ ਮਾਸਟਰ ਬਲਦੇਵ ਸਿੰਘ, ਤਿਲਕ ਰਾਜ, ਹਰਚਰਨ ਚੰਨਾ, ਬਲਜੀਤ ਸਿੰਘ, ਮਾ: ਰਾਜ ਕੁਮਾਰ, ਬਲਜਿੰਦਰ ਕੁਮਾਰ, ਰਵਿੰਦਰ ਮਾਨ, ਹਰਜਿੰਦਰ ਸੁੰਨੀ, ਵਿੱਕੀ ਗੋਸਲ, ਸੰਜੀਵ ਕੁਮਾਰ, ਰਣਜੀਤ ਹੀਓ, ਮਾਸਟਰ ਰਮੇਸ਼ ਚੰਦਰ, ਹਰਵਿੰਦਰ ਸਿੰਘ, ਕੁਲਵਿੰਦਰ ਖਟਕੜ, ਮੈਡਮ ਸਵਿਤਾ, ਮੈਡਮ ਮਨਜੀਤ ਕੌਰ, ਰੂਬੀ, ਸਰਬਜੀਤ ਕੌਰ, ਮਨਜੀਤ ਕੌਰ ਆਦਿ ਨੇ ਆਪਣੇ ਸਾਥੀਆਂ ਸਮੇਤ ਵਿਸ਼ੇਸ਼ ਸ਼ਮੂਲੀਅਤ ਕੀਤੀ।

ਮਾ : ਸ਼ੰਕਰ ਦਾਸ, ਮਾ: ਕੁਲਵਿੰਦਰ ਖਟਕੜ

ਅੰਤ ਵਿਚ ਅਹੁਦੇਦਾਰਾਂ, ਡੈਲੀਗੇਟਾਂ ਅਤੇ ਦਰਸ਼ਕਾਂ ਨੇ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸ਼ ਦੇ ਹਨੇਰੇ ਨੂੰ ਦੂਰ ਕਰਨ ਲਈ ਵਿਗਿਆਨਕ ਸੋਚ ਨਾਲ ਦੂਰ ਕਰਨ ਦਾ ਅਹਿਦ ਲਿਆ।

*ਸੱਤਪਾਲ ਸੋਲਰ*

**ਸਰਗਰਮੀਆਂ : ਪਟਿਆਲਾ ਇਕਾਈ : ਸੈਮੀਨਾਰ :** ਇਸ ਇਕਾਈ ਵੱਲੋਂ ਬੰਗ ਮੀਡੀਆ ਸੈਂਟਰ ਦੇ ਸਹਿਯੋਗ ਨਾਲ ਪਟਿਆਲਾ ਵਿਖੇ ਸਿਲਵਰ ਜੁਬਲੀ ਵਰ੍ਹੇ ਨੂੰ ਸਮਰਪਿਤ 'ਤਰਕਸ਼ੀਲਤਾ ਤੇ ਮੀਡੀਆ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਨਵਾਂ ਜ਼ਮਾਨਾ ਦੇ ਸਹਿ ਸੰਪਾਦਕ ਸ਼੍ਰੀ ਜਤਿੰਦਰ ਪੰਨੂ ਮੁੱਖ਼ ਵਕਤਾ ਵਜੋਂ ਹਾਜ਼ਰ ਸਨ। ਉਨ੍ਹਾਂ ਕਿਹਾ ਕਿ ਹਾਕਮ ਜਮਾਤ ਮੀਡੀਆ ਤੇ ਧਰਮ ਨੂੰ ਆਪਣੀ ਲੰਬੀ ਉਮਰ ਕਰਨ ਲਈ ਵਰਤਦੀ ਹੈ, ਨਾਲ ਹੀ ਡੇਰਾਵਾਦ ਨੂੰ ਵੀ ਆਪਣੇ ਹਿਤਾਂ ਲਈ ਵਰਤਣ ਤੋਂ ਗੁਰੇਜ਼ ਨਹੀਂ ਕਰਦੀ। ਸ਼੍ਰੀ ਪੰਨੂ ਨੇ ਕਿਹਾ ਕਿ ਵਿਗਿਆਨ ਦੀ ਹੱਦ ਤੋਂ ਪਰ੍ਹਾਂ ਰੱਬ ਦੀ ਹੱਦ ਸ਼ੁਰੂ ਹੁੰਦੀ ਹੈ। ਜਿਵੇਂ-ਜਿਵੇਂ ਵਿਗਿਆਨ ਦਾ ਪਸਾਰ ਸ਼ੁਰੂ ਹੋ ਰਿਹਾ ਹੈ, ਰੱਬ ਦੀ ਹੋਂਦ ਬਾਰੇ ਸ਼ੰਕੇ ਖੜ੍ਹੇ ਹੋ ਰਹੇ ਹਨ। ਸੈਮੀਨਾਰ ਦੌਰਾਨ ਸੁਸਾਇਟੀ ਦੇ ਸੂਬਾਈ ਆਗੂ ਬਲਵਿੰਦਰ ਬਰਨਾਲਾ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਆਖਿਆ ਕਿ ਮੀਡੀਆ ਸਮਾਜਿਕ ਹਿਤਾਂ ਦੀ ਅਣਦੇਖ਼ੀ ਕਰ ਰਿਹਾ ਹੈ। ਬੰਗ ਮੀਡੀਆ ਸੈਂਟਰ ਦੇ ਮੁਖ਼ੀ ਰਾਮ ਸਿੰਘ ਬੰਗ ਨੇ ਕਿਹਾ ਕਿ ਮੀਡੀਆ ਦੇ ਮੁਕਾਬਲੇ ਤਰਕਸ਼ੀਲਤਾ ਲੋਕਾਂ ਨੂੰ ਵਿਗਿਆਨਕ ਲੀਹਾਂ ਤੇ ਤੋਰ ਰਹੀ ਹੈ। ਡੀ.ਟੀ.ਐੱਫ਼. ਦੇ ਸਾਬਕਾ ਆਗੂ ਕੁਲਦੀਪ ਸਿੰਘ ਨੇ ਕਿਹਾ ਕਿ ਹਰ ਅਖ਼ਬਾਰ ਪਿੱਛੇ ਇੱਕ ਕਾਰਪੋਰੇਟ ਸੈਕਟਰ ਖੜ੍ਹਾ ਹੈ ਇਸ ਲਈ ਉਹ ਅਖ਼ਬਾਰ ਉਸ ਸੈਕਟਰ ਦੇ ਹਿਤਾਂ ਦੀ ਪੂਰਤੀ ਹੀ ਕਰੇਗਾ। ਐਡਵੋਕੇਟ ਬਲਵੀਰ ਸਿੰਘ ਸੈਣੀ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿੱਚ ਕਿਹਾ ਕਿ ਮੀਡੀਆ ਪੂੰਜੀਪਤੀਆਂ ਦੇ ਹੱਕ ਵਿੱਚ ਇੱਕ ਸ਼ਕਤੀਸ਼ਾਲੀ ਹਥਿਆਰ ਹੈ, ਜਿਸ ਨੂੰ ਉਹ ਆਪਣੇ ਹਿਤਾਂ ਲਈ ਵਰਤਦਾ ਹੈ। ਸੈਮੀਨਾਰ ਦੌਰਾਨ ਹਰਜਿੰਦਰ ਸਿੰਘ ਵਾਲੀਆ, ਪੱਤਰਕਾਰਤਾ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੇ ਸੁਖ਼ਵੀਰ ਜੋਗਾ ਮੁਖ਼ੀ ਮੀਡੀਆ ਵਿਭਾਗ ਨੇ ਵੀ ਆਪਣੇ ਵਿਚਾਰ ਰੱਖੇ। ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਸਾਬਕਾ ਓਲੰਪੀਅਨ ਪੀ.ਐੱਸ. ਸੰਧੂ ਤੇ ਜ਼ੋਨ ਦੇ ਅਨੇਕਾਂ ਤਰਕਸ਼ੀਲ ਆਗੂ ਵੀ ਹਾਜ਼ਰ ਸਨ। ਸੈਮੀਨਾਰ ਦੌਰਾਨ ਮੰਚ ਸੰਚਾਲਨ ਦੀ ਭੂਮਿਕਾ ਜ਼ੋਨ ਦੇ ਆਗੂ ਜਨਕ ਰਾਜ ਨੇ ਨਿਭਾਈ ਤੇ ਰਾਮ ਕੁਮਾਰ ਪਟਿਆਲਾ ਨੇ ਜਾਦੂ ਦੇ ਖ਼ੇਲ ਵਿਖ਼ਾ ਕੇ ਸੈਮੀਨਾਰ ਦਾ ਮਾਹੌਲ ਬਦਲਿਆ।

ਰਾਮ ਸਿੰਘ ਬੰਗ, ਪਟਿਆਲਾ

**ਪਰਿਵਾਰਕ ਮਿਲਣੀਆਂ:** ਜ਼ੋਨ ਨਵਾਂ ਸ਼ਹਿਰ ਦੀ ਮਾਹਲਪੁਰ ਇਕਾਈ ਨੇ ਆਪਣੀਆਂ ਮਹੀਨਾਵਾਰ ਮੀਟਿੰਗਾਂ ਮੈਂਬਰਾਂ ਦੇ ਘਰੇ ਕਰਨ ਤੇ ਉੱਥੇ ਵੱਖ-ਵੱਖ ਵਿਸ਼ਿਆਂ ਨਾਲ ਸਬੰਧਤ ਚਰਚਾ ਚਲਾਉਣ ਦਾ ਨਵੇਕਲਾ ਪ੍ਰੋਗਰਾਮ ਉਲੀਕਿਆ ਹੈ। ਇਸ ਸਬੰਧੀ ਪਹਿਲੀ ਮੀਟਿੰਗ ਨਰਿੰਦਰ ਮਾਹਲਪੁਰ ਦੇ ਘਰ ਹੋਈ। ਇਸ ਤਰ੍ਹਾਂ ਹੋਰਨਾਂ ਮੀਟਿੰਗਾਂ ਵਿੱਚ ਸੁਸਾਇਟੀ ਬਾਰੇ ਜਾਣ ਪਛਾਣ, ਬ੍ਰਹਿਮੰਡ ਤੇ ਜੀਵ ਉਤਪਤੀ, ਕੁਦਰਤੀ ਸੋਮੇ ਤੇ ਮਨੁੱਖ਼ੀ ਗਤੀਵਿਧੀਆਂ

ਆਦਿ ਵਿਸ਼ਿਆਂ ਤੇ ਚਰਚਾ ਚਲਾਈ ਗਈ, ਜਿਨ੍ਹਾਂ ਵਿੱਚ ਅਸ਼ਵਨੀ ਹੰਦੋਵਾਲ, ਪਿਆਰਾ ਭੁੱਲੇਵਾਲੀਆ, ਡਾ.ਨਿਰਮਲ ਗੁਰਨਾਮ, ਡਾ.ਚਰਨਜੀਤ, ਅਮਰਜੀਤ ਨੰਗਲ ਆਦਿ ਆਗੂਆਂ ਨੇ ਸਰਾਹੁਣਯੋਗ ਰੋਲ ਅਦਾ ਕੀਤਾ।

### ਨਵਾਂ ਸ਼ਹਿਰ ਜ਼ੋਨ ਦੀ ਚੋਣ

ਇਸ ਜ਼ੋਨ ਦੇ ਡੈਲੀਗੇਟ ਇਜਲਾਸ 'ਚ ਨਵਾਂ ਸ਼ਹਿਰ, ਔੜ, ਬੰਗਾ, ਗੜ੍ਹਸ਼ੰਕਰ, ਸੜੋਆ ਅਤੇ ਮਾਹਲਪੁਰ ਇਕਾਈਆਂ ਨੇ ਸ਼ਮੂਲੀਅਤ ਕੀਤੀ ਜਿਸ ਵਿੱਚ ਪਿਛਲੇ ਸੈਸ਼ਨ ਦੀਆਂ ਸਰਗਰਮੀਆਂ ਦਾ ਲੇਖ਼ਾ ਜੋਖ਼ਾ ਕਰਨ ਉਪਰੰਤ ਆਉਣ ਵਾਲੇ ਸੈਸ਼ਨ ਲਈ ਸਰਵ ਸੰਮਤੀ ਨਾਲ ਚੋਣ ਕੀਤੀ ਗਈ ਜਿਸ ਵਿਚ ਡਾ: ਜੋਗਿੰਦਰ ਕੁੱਲੇਵਾਲ ਜਥੇਬੰਦਕ ਮੁਖੀ, ਪਰਮ ਰਾਮ ਵਿੱਤ ਵਿਭਾਗ ਦੇ ਮੁਖੀ, ਸੱਤਪਾਲ ਮੀਡੀਆ ਵਿਭਾਗ, ਮਾ: ਰਾਮ ਪਾਲ ਸੱਭਿਆਚਾਰਕ ਵਿਭਾਗ ਤੇ ਸ਼੍ਰੀ ਮੁਕੰਦਲਾਲ ਮਾਨਸਿਕ ਸਿਹਤ ਵਿਭਾਗ ਦੇ ਮੁਖੀ ਚੁਣੇ ਗਏ।

### ਪਟਿਆਲਾ ਜ਼ੋਨ ਦੀ ਚੋਣ

ਸੂਬਾਈ ਮੀਡੀਆ ਮੁਖ਼ੀ ਸੁਖਵੀਰ ਜੋਗਾ ਦੀ ਦੇਖ਼-ਰੇਖ਼ 'ਚ ਪਟਿਆਲਾ ਜ਼ੋਨ ਦੀ ਸਰਵ ਸੰਮਤੀ ਨਾਲ ਹੋਈ ਚੋਣ 'ਚ ਜੱਥੇਬੰਦਕ ਵਿਭਾਗ ਦੇ ਮੁਖੀ ਹਰਚੰਦ ਭਿੰਡਰ, ਸੱਭਿਆਚਾਰ ਵਿਭਾਗ ਮੁਖੀ ਰਾਮ ਕੁਮਾਰ, ਮੀਡੀਆ ਵਿਭਾਗ ਮੁਖੀ ਰਾਮ ਸਿੰਘ ਬੰਗ, ਮਾਨਸਿਕ ਸਿਹਤ ਵਿਭਾਗ ਮੁਖੀ ਲਾਭ ਸਿੰਘ ਅਤੇ ਵਿੱਤ ਵਿਭਾਗ ਮੁਖੀ ਜਨਕ ਰਾਜ ਚੁਣੇ ਗਏ ।

### ਫਾਜ਼ਿਲਕਾ ਜ਼ੋਨ ਦੀ ਚੋਣ

ਜ਼ੋਨ ਫਾਜ਼ਿਲਕਾ ਦੀ ਚੋਣ ਸੂਬਾਈ ਜਥੇਬੰਦਕ ਮੁਖ਼ੀ ਰਾਜਿੰਦਰ ਭਦੌੜ ਦੀ ਦੇਖ਼ ਰੇਖ 'ਚ ਹੋਈ ਜਿਸ ਵਿੱਚ ਪ੍ਰਵੀਨ ਜੰਡਵਾਲਾ ਨੂੰ ਜਥੇਬੰਦਕ ਮੁਖ਼ੀ, ਵਿੱਤ ਵਿਭਾਗ ਦੇ ਮੁਖ਼ੀ ਕੁਲਜੀਤ ਡੰਗਰਖੇੜ੍ਹਾ, ਮੈਗਜ਼ੀਨ ਵਿਭਾਗ ਜਗਦੀਸ਼ ਕਿੱਕਰ ਖੇੜ੍ਹਾ, ਮੀਡੀਆ ਰਣਜੀਤ ਮੋਠਾਂਵਾਲਾ ਤੇ ਮਨੋਰੋਗ ਮਸ਼ਵਰਾ ਵਿਭਾਗ ਦੇ ਮੁਖ਼ੀ ਓਮ ਪ੍ਰਕਾਸ਼ ਸੁਪਰ ਲਾਧੂਕਾ ਨੂੰ ਚੁਣਿਆ ਗਿਆ।

**ਜ਼ੋਨ ਲੁਧਿਆਣਾ: ਇਕਾਈ ਸਾਹਨੇਵਾਲ: ਸਕੂਲ ਪ੍ਰੋਗਰਾਮ:** ਇਕਾਈ ਵੱਲੋਂ ਸਰਕਾਰੀ ਸੈਕੰਡਰੀ ਸਕੂਲ ਲੜਕੀਆਂ ਕਟਾਣੀਂ ਕਲਾਂ ਤੇ ਸਰਕਾਰੀ ਹਾਈ ਸਕੂਲ, ਕਟਾਣੀਕਲਾਂ ਵਿਖੇ ਸਕੂਲ ਸਟਾਫ਼ ਤੇ ਵਿਦਿਆਰਥੀਆਂ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਕੀਤੇ ਗਏ ਜਿਨ੍ਹਾਂ ਵਿੱਚ ਤਰਕਸ਼ੀਲ ਆਗੂਆਂ ਨੇ ਵਹਿਮ ਭਰਮ, ਅੰਧ ਵਿਸ਼ਵਾਸ, ਪੁਨਰ ਜਨਮ ਬਾਰੇ ਵਿਸਥਾਰ ਨਾਲ ਦੱਸਿਆ। ਵਿਚਾਰ ਚਰਚਾ 'ਚ ਸਕੂਲ ਦੀਆਂ ਵਿਦਿਆਰਥਣਾਂ ਹਰਪ੍ਰੀਤ ਕੌਰ, ਗਗਨਦੀਪ, ਮਨਪ੍ਰੀਤ, ਸੰਦੀਪ, ਹਰਜੀਤ, ਹਰਪ੍ਰੀਤ, ਅਰਚਨਾ, ਜਸਪ੍ਰੀਤ ਤੇ ਵਿਦਿਆਰਥੀਆਂ ਬੂਟਾ ਸਿੰਘ, ਪਰਮਿੰਦਰ, ਗੁਰਮੁਖ ਤੇ ਸਮਿੱਤਰ ਸਿੰਘ ਨੇ ਵੀ ਸ਼ਮੂਲੀਅਤ ਕੀਤੀ। ਸੁਸਾਇਟੀ ਵੱਲੋਂ ਦਲਬੀਰ ਕਟਾਣੀਂ, ਰਾਜਿੰਦਰ ਜੰਡਿਆਲੀ ਤੇ ਜਤਿੰਦਰ ਸੁਲਤਾਨਪੁਰ ਨੇ ਪ੍ਰਿੰਸੀਪਲ ਮੈਡਮ ਬਲਵਿੰਦਰ ਕੌਰ ਤੇ ਐੱਨ.ਐੱਸ.ਐੱਸ. ਦੇ ਇੰਚਾਰਜ ਕੁਲਪ੍ਰੀਤ ਸਿੰਘ ਦੇ ਸਹਿਯੋਗ ਨਾਲ ਇਹ ਪ੍ਰੋਗਰਾਮ ਜਥੇਬੰਦ ਕੀਤਾ। ਮੰਚ ਸੰਚਾਲਨ ਮਾ. ਯਸ਼ਪਾਲ ਨੇ ਕੀਤਾ। ਸੁਸਾਇਟੀ ਵੱਲੋਂ ਭਾਗ ਲੈਣ ਵਾਲੇ ਵਿਦਿਆਰਥੀਆਂ ਨੂੰ ਤਰਕਸ਼ੀਲ ਕਿਤਾਬਾਂ ਦੇ ਤੋਹਫ਼ੇ ਦਿੱਤੇ ਗਏ।

**ਰਾਜਿੰਦਰ ਜੰਡਿਆਲੀ**

### ਟੀ.ਵੀ. ਸੀਰੀਅਲ ਫ਼ੰਡ

| | |
|---|---|
| 1. ਉੱਤਮ ਫੀਡ ਜਲੰਧਰ | 6000/- |
| 2. ਮਾ. ਰਾਜਿੰਦਰ ਭਦੌੜ (ਸੂਬਾ ਜਥੇਬੰਦਕ ਮੁਖੀ) | 2500/- |
| 3. ਸ਼੍ਰੀਮਤੀ ਪਰਮਜੀਤ ਕੌਰ (ਪਤਨੀ ਪਰਮਜੀਤ ਸਿੰਘ ਹੰਢਿਆਇਆ) | 2500/- |
| 4. ਗੁਰਪ੍ਰੀਤ ਸਿੰਘ ਗਿੱਲ (ਪੁੱਤਰ ਅਜੀਤ ਸਿੰਘ ਭਦੌੜ) | 2500/- |
| 5. ਬਲਦੇਵ ਸਿੰਘ ਧਾਲੀਵਾਲ (ਪੁੱਤਰ ਅਜਾਇਬ ਸਿੰਘ ਭਦੌੜ) | 2500/- |
| 6. ਰਛਪਾਲ ਸਿੰਘ ਕਾਉਂਕੇ, ਮੋਗਾ | 2500/- |
| 7. ਕੁਲਦੀਪ ਸਿੰਘ ਕੈਨੇਡੀਅਨ (ਪੁੱਤਰ ਜਰਨੈਲ ਸਿੰਘ ਸ਼ਹਿਣਾ) | 2500/- |
| 8. ਪਵਨ ਕੁਮਾਰ ਚੇਅਰਮੈਨ ਸੰਧੂ ਕਲਾਂ (ਬਰਨਾਲਾ) | 2500/- |
| 9. ਹਰਚੰਦ ਭਿੰਡਰ ਜ਼ੋਨ ਪ੍ਰਧਾਨ ਪਟਿਆਲਾ | 2500/- |
| 10. ਡਾ.ਬਲਵੰਤ ਸਿੱਧੂ, ਪਟਿਆਲਾ | 2500/- |
| 11. ਜਗਦੇਵ ਸਿੰਘ ਦੋਰਾਹਾ (ਲੁਧਿਆਣਾ) | 2500/- |
| 12. ਡਾ.ਰਾਜ ਕੁਮਾਰ ਬਾਂਸਲ ਮੁਕਤਸਰ | 500/- |

### ਸੁਸਾਇਟੀ ਸਹਾਇਤਾ ਫ਼ੰਡ

| | |
|---|---|
| 1. ਮਾ.ਮੱਘਰ ਸਿੰਘ, ਗਹਿਲ (ਬਰਨਾਲਾ) ਆਪਣੀ ਸੇਵਾ ਮੁਕਤੀ 'ਤੇ | 1000/- |
| 2. ਮਾ.ਬਲਦੇਵ ਸਿੰਘ, ਸਾਊਂਡ ਵਾਲੇ ਭਦੌੜ (ਸੇਵਾ ਮੁਕਤੀ 'ਤੇ) | 1000/- |
| 3. ਸੁਖਦੇਵ ਸਿੰਘ ਪੁੱਤਰ ਦਲੀਪ ਸਿੰਘ ਬਰਨਾਲਾ | 325/- |
| 4. ਰਣਧੀਰ ਗਿੱਲਪੱਤੀ ਆਪਣੇ ਪਿਤਾ ਸ. ਪਿਆਰਾ ਸਿੰਘ ਕੰਗ ਦੀ ਯਾਦ 'ਚ | 500/- |

ਜਿਲਦ ਨੰ. 8 ਰਜਿ ਨੰ: PUNPUN/2002/5393 ਅੰਕ : 4

# ਸਮੁੰਦਰੋਂ ਪਾਰ ਦੀਆਂ ਸਾਂਝਾਂ

## ਨਾਰਥ ਅਮੈਰੀਕਨ ਤਰਕਸ਼ੀਲ ਸੁਸਾਇਟੀ ਆਫ਼ ਔਨਟਾਰੀਓ (ਟਰਾਂਟੋ) ਅਤੇ ਤਰਕਸ਼ੀਲ ਸਭਿਆਚਾਰਕ ਸੁਸਾਇਟੀ ਆਫ਼ ਵੈਨਕੂਵਰ (ਕੈਨੇਡਾ) ਵੱਲੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ.) ਦੀ ਸਿਲਵਰ ਜੁਬਲੀ ਮਨਾਉਣ ਦਾ ਫ਼ੈਸਲਾ

ਉੱਧਰਲੇ ਪੰਜਾਬੀ ਭਾਈਚਾਰੇ ਵਿੱਚ ਘਰ ਕਰੀ ਬੈਠੇ, ਵਹਿਮ, ਭਰਮ ਅਤੇ ਅੰਧਵਿਸ਼ਵਾਸਾਂ ਖਿਲਾਫ਼ ਆਪਣੀ ਵਿੱਢੀ ਹੋਈ ਮੁਹਿੰਮ ਨੂੰ ਹੋਰ ਹੁਲਾਰਾ ਦੇਣ ਲਈ ਨਾਰਥ ਅਮੈਰੀਕਨ ਤਰਕਸ਼ੀਲ ਸੁਸਾਇਟੀ ਆਫ਼ ਔਨਟਾਰੀਓ (ਟਰਾਂਟੋ) ਅਤੇ ਤਰਕਸ਼ੀਲ ਸਭਿਆਚਾਰਕ ਸੁਸਾਇਟੀ ਆਫ਼ ਵੈਨਕੂਵਰ (ਕੈਨੇਡਾ) ਦੇ ਸੱਦੇ 'ਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਜਥੇਬੰਦਕ ਮੁਖ਼ੀ ਸ਼੍ਰੀ ਰਾਜਿੰਦਰ ਭਦੌੜ ਅੱਜ ਕੱਲ੍ਹ ਕੈਨੇਡਾ ਦੀ ਫ਼ੇਰੀ 'ਤੇ ਹਨ। ਆਪਣੀ ਫ਼ੇਰੀ ਦੇ ਪਹਿਲੇ ਹਫ਼ਤੇ ਦੌਰਾਨ ਉਨ੍ਹਾਂ ਸੁਸਾਇਟੀ ਦੇ ਬੁਲਾਰੇ ਵਜੋਂ ਰੇਡੀਓ ਦੇ 'ਮਸਤੀ-ਮਸਤੀ', 'ਪੰਜਾਬ ਦੀ ਗੂੰਜ', 'ਸੁਰ ਸਾਗਰ', 'ਸ਼ਾਨ ਪੰਜਾਬ ਦੀ', 'ਖ਼ਬਰ ਸਾਰ', 'ਪ੍ਰਦੇਸੀ' ਅਤੇ ਰੰਗਲਾ ਪੰਜਾਬ ਆਦਿ ਪ੍ਰੋਗਰਾਮਾਂ ਵਿੱਚ ਸੁਸਾਇਟੀ ਦੀ ਕਾਰਜਕੁਸ਼ਲਤਾ 'ਤੇ ਗੱਲਬਾਤ ਕਰਦਿਆਂ ਆਨ-ਲਾਈਨ ਹੀ ਸ੍ਰੋਤਿਆਂ ਦੇ ਸੁਆਲਾਂ ਦੇ ਜਵਾਬ ਦਿੱਤੇ। ਇੱਥੇ ਇਹ ਵਰਨਣਯੋਗ ਹੈ ਕਿ ਉੱਥੇ ਵਸਦਾ ਬਹੁ ਗਿਣਤੀ ਪੰਜਾਬੀ ਭਾਈਚਾਰਾ ਅਜੇ ਵੀ ਧਾਗੇ-ਤਵੀਤਾਂ, ਹਸਤ ਰੇਖ਼ਾ, ਤਾਂਤਰਿਕਾਂ ਤੇ ਅਖ਼ੌਤੀ ਬਾਬਿਆਂ ਦੇ ਕਥਿਤ ਦੈਵੀ ਪ੍ਰਭਾਵ ਹੇਠ ਏਧਰ ਵਾਂਗ ਹੀ ਲਾਈਲੱਗ ਬਿਰਤੀ ਦਾ ਸ਼ਿਕਾਰ ਹੋ ਕੇ ਆਪਣੀ ਆਰਥਿਕ ਤੇ ਮਾਨਸਿਕ ਲੁੱਟ ਕਰਵਾ ਰਿਹਾ ਹੈ। ਰੇਡੀਓ ਪ੍ਰੋਗਰਾਮਾਂ 'ਤੇ ਤਰਕਸ਼ੀਲ ਆਗੂ ਨੂੰ ਮੁੱਖ ਤੌਰ ਤੇ 'ਰੱਬ ਦੇ ਸੰਕਲਪ', 'ਭੂਤਾਂ ਪ੍ਰੇਤਾਂ' ਅਤੇ 'ਪੁਨਰ ਜਨਮ' ਆਦਿ ਵਿਸ਼ਿਆਂ 'ਤੇ ਸੁਆਲ ਪੁੱਛੇ ਗਏ। ਇਹ ਰੇਡੀਓ ਪ੍ਰੋਗਰਾਮ ਸ਼੍ਰੀ ਜੱਸੀ, ਕੁਲਦੀਪ ਦੀਪਕ, ਰਵਿੰਦਰ ਪੰਨੂ, ਪਰਮਜੀਤ ਸੰਧੂ, ਗੁਰਲਾਲ ਸਿੰਘ, ਜਗਦੀਸ਼ ਗਰੇਵਾਲ ਤੇ ਨਰਿੰਦਰ ਔਜਲਾ ਆਦਿ ਰੇਡੀਓ ਸੰਚਾਲਕਾਂ ਦੇ ਸਹਿਯੋਗ ਨਾਲ ਕੀਤੇ ਗਏ। ਅਧਿਆਤਮਵਾਦ ਦੀ ਆੜ ਵਿੱਚ ਆਮ ਲੋਕਾਂ ਦੇ ਹੋ ਰਹੇ ਸ਼ੋਸ਼ਣ ਖਿਲਾਫ਼ ਚੱਲ ਰਹੀ ਲਹਿਰ 'ਚ ਦੇਸ਼ ਵਿਦੇਸ਼ ਦੀਆਂ ਤਰਕਸ਼ੀਲ ਜਥੇਬੰਦੀਆਂ ਦਾ ਵਧ ਰਿਹਾ ਆਪਸੀ ਮੇਲ ਜੋਲ ਇੱਕ ਮੀਲ ਪੱਥਰ ਸਾਬਤ ਹੋ ਰਿਹਾ ਹੋਵੇਗਾ।

ਰਾਜਿੰਦਰ ਭਦੌੜ ਦੀ ਇਸ ਫੇਰੀ 'ਤੇ ਉੱਥੇ ਹੋ ਰਹੇ ਪ੍ਰੋਗਰਾਮਾਂ ਨੂੰ ਜਥੇਬੰਦ ਕਰਨ ਲਈ ਨਾਰਥ ਅਮੈਰੀਕਨ ਤਰਕਸ਼ੀਲ ਸੁਸਾਇਟੀ ਆਫ਼ ਔਨਟਾਰੀਓ (ਟਰਾਂਟੋ) ਦੇ ਆਗੂਆਂ ਸ਼੍ਰੀ ਬਲਦੇਵ ਰਹਿਪਾ (001-4168817202), ਡਾ.ਬਲਜਿੰਦਰ ਸੇਖੋਂ (001-9052309196), ਜੁਝਾਰ ਢਿੱਲੋਂ ਅਤੇ ਤਰਕਸ਼ੀਲ ਸਭਿਆਚਾਰਕ ਸੁਸਾਇਟੀ ਆਫ਼ ਵੈਨਕੂਵਰ (ਕੈਨੇਡਾ) ਦੇ ਪ੍ਰਧਾਨ ਅਵਤਾਰ ਗਿੱਲ (001-6047287011), ਸਕੱਤਰ ਜਗਰੂਪ ਧਾਲੀਵਾਲ (001-7789087785), ਮੀਤ ਪ੍ਰਧਾਨ ਪਰਵਿੰਦਰ ਕੌਰ ਸਵੈਚ, ਮੀਤ ਸਕੱਤਰ ਨਿਰਮਲ ਕਿੰਗਰਾ ਤੇ ਵਿੱਤ ਸਕੱਤਰ ਹਰਪਾਲ ਗਰੇਵਾਲ ਵਿਸ਼ੇਸ਼ ਯੋਗਦਾਨ ਪਾ ਰਹੇ ਹਨ। ਇਸ ਫੇਰੀ 'ਚ 12 ਜੁਲਾਈ ਨੂੰ ਬਰੰਪਟਨ ਦੇ ਰੋਜ਼ ਥੀਏਟਰ ਅਤੇ 26 ਜੁਲਾਈ ਨੂੰ ਸਰੀ ਦੇ ਬੈਲ ਪਰਫ਼ਾਰਮਿੰਗ ਆਰਟ ਸੈਂਟਰ ਵਿਖੇ ਵਿਸ਼ਾਲ ਤਰਕਸ਼ੀਲ ਮੇਲੇ ਕਰਵਾਏ ਜਾਣਗੇ।

ਕੈਨੇਡਾਂ ਦੀਆਂ ਤਰਕਸ਼ੀਲ ਜਥੇਬੰਦੀਆਂ ਵੱਲੋਂ ਕਰਵਾਏ ਜਾ ਰਹੇ ਪ੍ਰੋਗਰਾਮ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਿਲਵਰ ਜੁਬਲੀ ਵਰ੍ਹੇ ਨੂੰ ਸਮਰਪਿਤ ਹਨ।


If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web: www.tarksheel.org

BOOK POST
(Printed Matter)

To ..........................................................

Vill..........................................................

P.O..........................................................

Distt........................................................